# ਬਾਰਹਮਾਹ ਦਰਪਣ

ਡਾ. ਤਾਰਨ ਸਿੰਘ
ਐੱਮ.ਏ., ਪੀ-ਐੱਚ.ਡੀ.



ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ।

# Barahmah Darpan
by Dr. Taran Singh

© ਸਭ ਹੱਕ ਲੇਖਕ ਦੇ ਰਾਖਵੇਂ ਹਨ

ISBN 81-87476-09-5

**ਨਿਊ ਬੁੱਕ ਕੰਪਨੀ ਵੱਲੋਂ ਪ੍ਰਕਾਸ਼ਿਤ**
**ਡਾ. ਤਾਰਨ ਸਿੰਘ ਦੀਆਂ ਹੋਰ ਰਚਨਾਵਾਂ :**

- ✡ ਨੇਮ ਤੇ ਪ੍ਰੇਮ
- ✡ ਨਾਮ ਨਿਧਾਨ
- ✡ ਸਿੱਖ ਧਰਮ ਦੇ ਰਹਿਸ ਤੇ ਰਮਜ਼
- ✡ ਗੁਰੂ ਨਾਨਕ ਚਿੰਤਨ ਤੇ ਕਲਾ


ਪਹਿਲੀ ਵਾਰ : 1991
ਦੂਜੀ ਵਾਰ : 2002
ਮੁੱਲ : 68.00

| | |
|---|---|
| ✪ ਪ੍ਰਕਾਸ਼ਕ : | ਮਹਿਤਾਬ ਸਿੰਘ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ। ਫ਼ੋਨ : (S) 280045, 284325 (R) 234081 E-mail : newbookco@glide.net.in |
| ✪ ਛਾਪਕ : | ਸਰਤਾਜ ਪ੍ਰਿੰਟਿੰਗ ਪ੍ਰੈੱਸ, ਜੋਸ਼ੀ ਅਸਟੇਟ, ਸੋਢਲ ਰੋਡ, ਜਲੰਧਰ। ਫ਼ੋਨ : 291035 |
| ✪ ਟਾਈਪ ਸੈਟਿੰਗ : | ਸੁਰਜੀਤ ਕੰਪਿਊਟਰਜ਼, ਮਨਜੀਤ ਨਗਰ, ਬਸਤੀ ਸ਼ੇਖ਼, ਜਲੰਧਰ। ਫ਼ੋਨ : 203346 |

# ਭੂਮਿਕਾ

੧.

ਅੱਖ ਦੇ ੧੫ ਫੋਰਾਂ ਦਾ ਇਕ ਵਿਸਾ ਹੁੰਦਾ ਹੈ ; ੧੫ ਵਿਸਿਆਂ ਦਾ ਇਕ ਚਸਾ ਹੁੰਦਾ ਹੈ ; ੩੦ ਚਸਿਆਂ ਦਾ ਇਕ ਪਲ ਹੁੰਦਾ ਹੈ ; ੬੦ ਪਲਾਂ ਦੀ ਇਕ ਘੜੀ ਹੁੰਦੀ ਹੈ ; ਸਾਢੇ ਸੱਤ ਘੜੀਆਂ ਦਾ ਇਕ ਪਹਰ ਹੁੰਦਾ ਹੈ ; ੮ ਪਹਰਾਂ ਦਾ ਇਕ ਵਾਰ ਬਣਦਾ ਹੈ ; ਅਤੇ ਇਸੇ ਤਰ੍ਹਾਂ ੧੫ ਥਿੱਤਾਂ, ੭ ਵਾਰ, ੧੨ ਮਹੀਨੇ, ੬ ਰੁੱਤਾਂ, ਬੇਅੰਤ ਸਾਲ, ਸਦੀਆਂ ਤੇ ਯੁੱਗ ਬਣਦੇ ਲੰਘਦੇ ਆ ਰਹੇ ਹਨ। ਇਹ ਕਾਲ ਦੀ ਚਾਲ ਹੈ।

ਕਾਲ ਦੀ ਚਾਲ ਜਾਂ ਸਮੇਂ ਦਾ ਜੀਵਨ ਬਣਿਆ ਹੋਇਆ ਹੈ। ਜਿਉਂ ਜਿਉਂ ਸਮਾਂ ਲੰਘਦਾ ਜਾ ਰਿਹਾ ਹੈ 'ਅਉਧ ਘਟੈ ਦਿਨਸੁ ਰੈਣਾਰੇ।' ਜੋ ਮਨੁੱਖ ਜੀਵਨ ਨੂੰ ਪਿਆਰ ਕਰਦਾ ਹੈ, ਉਹ ਸਮੇਂ ਨੂੰ ਨਸ਼ਟ ਨਹੀਂ ਕਰਦਾ ਕਿਉਂਕਿ ਸਮਾਂ ਹੀ ਜੀਵਨ ਹੈ। ਸਮਾਂ ਨਸ਼ਟ ਉਦੋਂ ਹੁੰਦਾ ਹੈ ਜਦੋਂ ਮਨੁੱਖ ਆਪਣੇ ਜੀਵਨ ਦਾ ਮੁੱਲ ਨਹੀਂ ਸਮਝਦਾ। ਜੀਵਨ ਦਾ ਮੁੱਲ ਇਹ ਹੈ।

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥* *(ਆਸਾ ਮ: ੫)*

ਜੀਵਨ ਦਾ ਮੁੱਲ ਉਸ ਨੇ ਸਮਝਿਆ ਹੈ ਜਿਸ ਨੇ ਜੀਵਨ ਆਦਰਸ਼ ਜਾਂ ਜੀਵਨ ਕਾਰਜ ਨੂੰ ਸਮਝਿਆ ਹੈ ਤੇ ਫਿਰ 'ਗੁਰ ਮਿਲਿ ਕਾਜ ਸਵਾਰੇ' ਦੇ ਆਹਰ ਵਿਚ ਲੱਗਾ ਹੈ।

*ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥*
*ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥*
*(ਗਉੜੀ ਪੂਰਬੀ ਮ: ੫)*

ਜਿਸ ਨੂੰ 'ਕਾਜ' ਦੀ ਸਮਝ ਆਈ ਹੈ, ਉਸ ਨੂੰ ਪ੍ਰਭੂ ਤੋਂ ਵਿਛੁੜੇ ਹੋਣ ਦੇ ਦੁੱਖ ਦੀ ਸਮਝ ਭੀ ਆਈ ਹੈ ਅਤੇ ਉਸ ਨੇ ਆਪਣੇ ਸਮੇਂ ਦੇ ਹਰ ਫੋਰ ਨੂੰ ਸਿਮਰਨ ਵਿਚ ਲਾਇਆ ਹੈ ਤੇ ਅੰਤ 'ਥਿਰੁ ਸੁਹਾਗੁ' ਨੂੰ ਪ੍ਰਾਪਤ ਕੀਤਾ ਹੈ—ਇਹ ਬਾਰਹਮਾਹ ਦਾ ਮਜ਼ਮੂਨ ਹੈ। ਇਹ ਸਮੇਂ ਦੀ ਯੋਗ ਵਰਤੋਂ ਹੈ। ਇਹੋ ਜੀਵਨ ਦੀ ਯੋਗ ਵਰਤੋਂ ਹੈ।

੨.

ਗੁਰੂ ਸਾਹਿਬਾਨ ਨੇ ਜੀਵਨ ਦੇ ਸੁਆਸ ਸੁਆਸ ਨੂੰ ਮਹਾਨਤਾ ਦਿੱਤੀ ਹੈ। ਸ਼ਾਇਦ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਵਾਰਾਂ ਦੇ ਲੋਕ-ਕਾਵਿ ਰੂਪ ਨੂੰ ਛੱਡ ਕੇ, ਹੋਰ ਕਿਸੇ ਕਾਵਿ-

ਰੂਪ ਵਿਚ ਗੁਰੂ ਸਾਹਿਬਾਨ ਨੇ ਇੰਨੀ ਬਾਹਲੀ ਰਚਨਾ ਨਹੀਂ ਕੀਤੀ ਜਿਤਨੀ 'ਸਮੇਂ ਦੀਆਂ ਵੰਡਾਂ' 'ਤੇ ਅਧਾਰਿਤ ਕਾਵਿ-ਰੂਪਾਂ 'ਤੇ ਕੀਤੀ ਹੈ।

(੧) ਸਿਰੀ ਰਾਗ ਵਿਚ 'ਪਹਰੇ' ਹਨ : ਮ: ੧ ਦੇ ੨ ; ਮ: ੪ ਦਾ ਇਕ ; ਮ: ੫ ਦਾ ਇਕ।

(੨) ਮਾਝ ਰਾਗ ਵਿਚ 'ਬਾਰਹਮਾਹ' ਹਨ : ਗੁਰੂ ਅਰਜਨ ਸਾਹਿਬ ਦੇ ; ਦਿਨ ਰੈਣਿ ਹੈ ਮ: ੫ ਦਾ ਹੀ।

(੩) ਗਉੜੀ ਰਾਗ ਵਿਚ 'ਥਿਤੀ' ਹਨ ਮ: ੫ ਦੀਆਂ ਤੇ 'ਪੰਦ੍ਹ ਥਿਤੀ' ਤੇ 'ਸਤ ਵਾਰ' ਕਬੀਰ ਜੀ ਦੇ।

(੪) ਬਿਲਾਵਲ ਰਾਗ ਵਿਚ 'ਥਿਤੀ' ਹਨ ਮ: ੧ ਦੀਆਂ।

(੫) ਰਾਮਕਲੀ ਰਾਗ ਵਿਚ 'ਰੁਤੀ' ਹਨ ਮ: ੫ ਦੀਆਂ।

(੬) ਤੁਖਾਰੀ ਰਾਗ ਵਿਚ 'ਬਾਰਹਮਾਹ' ਹਨ ਮ: ੧ ਦੇ।

ਇਹਨਾਂ ਸਾਰੀਆਂ ਰਚਨਾਵਾਂ ਦਾ ਉਦੇਸ਼ ਇਹ ਹੈ ਕਿ ਵਿਸਿਆਂ, ਚਸਿਆਂ, ਘੜੀਆਂ, ਪਹਰਾਂ, ਥਿਤਾਂ, ਵਾਰਾਂ, ਮਹੀਨਿਆਂ, ਬਰਸਾਂ ਨੂੰ ਪੂਰੀ ਤਰ੍ਹਾਂ ਸਿਮਰਨ ਵਿਚ ਲੱਗ ਕੇ ਸਫ਼ਲ ਕਰਨਾ ਚਾਹੀਦਾ ਹੈ। ਜੇ ਇਹ ਕੀਤਾ ਜਾਏ ਤਾਂ—

*ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥*
*ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥*
*ਪ੍ਰਭ ਮਿਲੇ ਪਿਆਰੇ ਕਾਰਜ ਸਾਰੇ*
*ਕਰਤਾ ਸਭ ਬਿਧਿ ਜਾਣੈ॥*

ਸਾਰਾ ਜੀਵਨ ਸਫ਼ਲ ਹੋ ਜਾਂਦਾ ਹੈ। ਬਾਹਰਲੀਆਂ ਰੁੱਤਾਂ ਤੇ ਉਹਨਾਂ ਦੀ ਤਬਦੀਲੀ ਮਨੁੱਖ ਨੂੰ ਪੋਹ ਨਹੀਂ ਸਕਦੀ। ਉਸ ਦੇ ਅੰਦਰ ਸਦਾ-ਬਸੰਤ ਕਾਇਮ ਰਹਿੰਦੀ ਹੈ।

*ਤਿਸੁ ਬਸੰਤੁ ਜਿਸ ਪ੍ਰਭੁ ਕ੍ਰਿਪਾਲੁ॥*
*ਤਿਸੁ ਬਸੰਤੁ ਜਿਸੁ ਗੁਰ ਦਇਆਲੁ॥*
*ਮੰਗਲੁ ਤਿਸਕੈ ਜਿਸੁ ਏਕੁ ਕਾਮੁ॥*
*ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ॥*

ਨਾਮੁ ਹੀ ਬਸੰਤੁ ਹੈ।

### ੩.

ਦੋਹਾਂ ਬਾਰਹਮਾਹ ਵਿਚ 'ਥਿਰੁ ਸੁਹਾਗੁ' ਦੀ ਪ੍ਰਾਪਤੀ ਹੀ ਜੀਵਨ-ਮੰਤਵ ਦੱਸਿਆ ਹੈ ; ਵਿਛੋੜੇ ਦੇ ਕਾਰਨਾਂ ਦਾ ਵਿਸ਼ਲੇਸ਼ਣ ਕੀਤਾ ਹੈ ; ਮਿਲਾਪ ਦੇ ਸਾਧਨ ਦੱਸੇ ਹਨ ਅਤੇ ਮਿਲਾਪ ਦੇ ਅਕਹਿ ਅਨੰਦ ਦਾ ਝਲਕਾਰਾ ਦਿੱਤਾ ਹੈ। ਭਗਤੀ ਹੀ ਮਿਲਾਪ ਦਾ ਸਾਧਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੋਵੇਂ ਬਾਰਹਮਾਹ ਮਿਲ ਕੇ ਇਕ ਸੰਪੂਰਨਤਾ ਦਾ ਦ੍ਰਿਸ਼ ਪੈਦਾ ਕਰਦੇ ਹਨ। ਗੁਰੂ ਨਾਨਕ ਸਾਹਿਬ ਜੀ ਨੇ ਕੁਦਰਤ ਦਾ ਵਾਯੂਮੰਡਲ ਚਿਤ੍ਰਨ 'ਤੇ ਬਲ ਦਿੱਤਾ ਹੈ ਤੇ ਗੁਰੂ ਅਰਜਨ ਦੇਵ ਜੀ ਨੇ ਮਿਲਾਪ ਦੇ ਸਾਧਨ ਦ੍ਰਿੜ ਕਰਾਉਣ 'ਤੇ ਜ਼ੋਰ ਦਿੱਤਾ ਹੈ। ਦੋਹਾਂ ਹੀ ਬਾਰਹਮਾਹ ਦੇ ਪੂਰਨ ਆਸ਼ੇ ਨੂੰ ਸਮਝਿਆ ਜਾ ਸਕੇ ਤੇ ਇਹਨਾਂ ਰਚਨਾਵਾਂ ਦਾ ਸੁਹਜਵਾਦੀ ਅਨੰਦ ਮਾਣਿਆ ਜਾ ਸਕੇ।

### ੪.

'ਬਾਰਹਮਾਹ ਦਰਪਣ' ਵਿਚ ਦੋਹਾਂ 'ਬਾਰਹਮਾਹ' ਨੂੰ ਇਕੱਠੇ ਨਾਲ ਨਾਲ ਸਮ[illegible]

ਯਤਨ ਕੀਤਾ ਹੈ। ਇਹ ਯਤਨ ਕਰਦਿਆਂ ਵਿਸ਼ੇਸ਼ ਤੌਰ 'ਤੇ ਇਸ ਗੱਲ ਦਾ ਧਿਆਨ ਰੱਖਿਆ ਗਿਆ ਹੈ ਕਿ ਬਾਣੀ ਵਿਆਖਿਆ ਲਈ ਕੋਈ ਆਧੁਨਿਕ ਲਾਭਦਾਇਕ ਪ੍ਰਣਾਲੀ ਕਾਇਮ ਕੀਤੀ ਜਾ ਸਕੇ। ਮੇਰਾ ਵਿਚਾਰ ਹੈ ਕਿ ਪ੍ਰਚੱਲਤ ਗੁਰਬਾਣੀ ਵਿਆਖਿਆ ਦੀ ਪਰਪਾਟੀ (ਕਥਾ ਦਾ ਢੰਗ) ਕੋਈ ਬਹੁਤ ਸੰਤੁਸ਼ਟਤਾ ਦੇਣ ਵਾਲਾ ਨਹੀਂ ਹੈ, ਵਿਸ਼ੇਸ਼ ਕਰਕੇ ਸੂਝਵਾਨ ਤੇ ਬੁੱਧੀਵਾਨ ਪੜ੍ਹੇ ਲਿਖੇ ਸੱਜਣਾਂ ਨੂੰ। ਇਸ ਦਾ ਕਾਰਨ ਇਹ ਹੈ ਕਿ ਆਮ ਕਥਾਕਾਰ ਕਿਸੇ ਕਥਾ ਲਈ ਚੁਣੇ ਸ਼ਬਦ ਨੂੰ ਪੜ੍ਹ ਕੇ ਫਿਰ ਸਾਰਾ ਸਮਾਂ ਗੁਰ ਇਤਿਹਾਸ ਤੇ ਪੁਰਾਣਿਕ ਕਥਾਵਾਂ ਸੁਨਾਣ 'ਤੇ ਲਗਾ ਦਿੰਦੇ ਹਨ ਤੇ ਸ਼ਬਦ ਦੇ ਜਾਂ ਕੇਵਲ ਅੱਖਰੀ ਅਰਥ ਕਰ ਦਿੰਦੇ ਹਨ ਜਾਂ ਇਸ ਨੂੰ ਬਿਲਕੁਲ ਅੱਖੋਂ ਉਹਲੇ ਕਰ ਦਿੰਦੇ ਹਨ। ਚਾਹੀਦਾ ਤਾਂ ਇਹ ਹੈ ਕਿ ਇਤਿਹਾਸ ਆਪਣੀ ਥਾਂ ਰੱਖਿਆ ਜਾਏ ਤੇ ਸ਼ਬਦ ਵਿਚਾਰ ਵਿਚ ਕੇਵਲ ਸ਼ਬਦ 'ਤੇ ਹੀ ਕੇਂਦਰਤ ਰਿਹਾ ਜਾਏ ; ਸਬਦ 'ਤੇ ਕਈ ਦ੍ਰਿਸ਼ਟੀਕੋਣਾਂ ਦੇ ਪੱਖਾਂ ਤੋਂ ਵਿਚਾਰ ਕੀਤੀ ਜਾਏ।

ਇਸ ਦਰਪਣ ਵਿਚ ਬਾਰਹਮਾਹ ਦੀ ਹਰ ਪਉੜੀ ਦਾ ਮੂਲ ਪਾਠ ਵਿਸ਼ਰਾਮ ਚਿੰਨ੍ਹ ਲਗਾ ਕੇ ਕੀਤਾ ਹੈ ; ਹਰ ਪਉੜੀ ਦਾ ਸਪੱਸ਼ਟ ਲੜੀਬੱਧ ਸ਼ਬਦਾਰਥ (ਸ਼ਬਦੀ ਅਰਥ) ਦੱਸਿਆ ਹੈ ; ਹਰ ਪਉੜੀ ਵਿਚਲੇ ਲੜੀਬੱਧ ਕਰਕੇ ਭਾਵ (ਭਾਵਾਰਥ) ਦੱਸੇ ਹਨ ; ਹਰ ਪਉੜੀ ਵਿਚੋਂ ਪ੍ਰਾਪਤ ਹੁੰਦੇ ਧਾਰਮਿਕ ਅਸੂਲ (ਧਰਮਾਰਥ) ਦੱਸੇ ਹਨ ; ਹਰ ਪਉੜੀ ਵਿਚੋਂ ਪ੍ਰਾਪਤ ਹੁੰਦੇ ਦਾਰਸ਼ਨਿਕ ਸਿਧਾਂਤ (ਸ਼ਾਸਤ੍ਰਾਰਥ) ਦੱਸੇ ਹਨ ਤੇ ਕਿਸੇ ਕਿਸੇ ਪਉੜੀ ਦੇ ਇਤਿਹਾਸਕ ਮਹਾਨਤਾ (ਇਤਿਹਾਸਾਰਥ) ਤੇ ਉਸ ਦਾ ਸਾਹਿਤਕ ਰਸ (ਸਾਹਿਤਾਰਥ) ਵੀ ਦੱਸੇ ਹਨ। ਸ਼ਾਇਦ ਇਹ ਪ੍ਰਣਾਲੀ ਵਰਤਮਾਨ ਬੌਧਿਕ ਉਤੇਜਨਾ ਨੂੰ ਸੰਤੁਸ਼ਟ ਕਰ ਸਕੇ ਅਤੇ ਗੁਰਬਾਣੀ ਵਿਚਾਰ ਪਧਤੀ ਨੂੰ ਕੋਈ ਲਾਭਦਾਇਕ ਸੇਧ ਦੇ ਸਕੇ। ਨਿਸਚੇ ਸ਼ਬਦ-ਵਿਚਾਰ ਦਾ ਮੰਤਵ ਸਾਖੀਆਂ ਸੁਨਾਣਾ ਨਹੀਂ ਹੈ ਸਗੋਂ ਸ਼ਬਦ ਵਿਚਲੇ ਵਿਚਾਰਾਂ, ਭਾਵਾਂ, ਗੁਰਮਤਿ, ਦਰਸ਼ਨ ਤੇ ਰਸ ਤੋਂ ਜਾਣੂ ਹੋਣਾ ਹੈ। ਇਸ ਤਰ੍ਹਾਂ ਦੇ ਯਤਨ ਦੁਆਰਾ ਹੀ ਅਸੀਂ ਆਪਣੇ ਧਰਮ ਤੇ ਫ਼ਲਸਫ਼ੇ ਨੂੰ ਨਿਸਚਿਤ ਕਰ ਸਕਾਂਗੇ।

## ੫.

ਗੁਰੂ ਗਰੰਥ ਸਾਹਿਬ ਦੇ ਹਰ ਸ਼ਬਦ ਦੀ ਵਿਚਾਰ ਉੱਪਰ ਦੱਸੇ ਛੇ ਭਾਗਾਂ ਵਿਚ ਹੋ ਸਕਦੀ ਹੈ। (੧) 'ਸ਼ਬਦਾਰਥ' ਵਿਚ ਕਿਸੇ ਮਹਾਂ ਵਾਕ ਦੇ ਭਾਵ ਕੇਵਲ ਸ਼ਬਦੀ ਅਰਥ ਹੀ ਕੀਤੇ ਜਾਣ, ਪਰ ਬੜੀ ਸੂਝ ਨਾਲ ਸਾਰੇ ਮਹਾਵਾਕ ਦੇ ਪੂਰੇ ਮਜ਼ਮੂਨ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਅਰਥ ਕਰਨੇ ਚਾਹੀਦੇ ਹਨ ; (੨) 'ਭਾਵਾਰਥ' ਵਿਚ ਮਹਾਂਵਾਕ ਦੇ ਅੰਦਰੂਨੀ ਭਾਵਾਂ ਨੂੰ ਲੜੀਬੱਧ ਕਰ ਕੇ ਪੂਰੀ ਤਰ੍ਹਾਂ ਸੰਗਲੀ ਵਿਚ ਪਰੋ ਕੇ ਦੱਸਣ ਦਾ ਯਤਨ ਕਰਨਾ ਚਾਹੀਦਾ ਹੈ ; (੩) 'ਧਰਮਾਰਥ' ਵਿਚ ਗੁਰਮਤਿ ਦੇ ਮੂਲ ਸਿਧਾਂਤਾਂ ਨੂੰ ਮਹਾਵਾਕ ਵਿਚੋਂ ਲੱਭ ਕੇ ਦੱਸਣ ਦਾ ਯਤਨ ਕਰਨਾ ਚਾਹੀਦਾ ਹੈ ਜਿਵੇਂ 'ਨਾਮ' ਦਾ ਭਾਵ ਤੇ ਰੂਪ, 'ਗੁਰੂ' ਦਾ ਭਾਵ ਤੇ ਰੂਪ ਅਤੇ 'ਮਨ' ਦਾ ਭਾਵ ਤੇ ਰੂਪ ; (੪) 'ਸ਼ਾਸਤ੍ਰਾਰਥ' ਦੇ ਅਧੀਨ ਮਹਾਵਾਕ ਵਿਚੋਂ 'ਬ੍ਰਹਮ' ਦੇ ਨਿਰਗੁਣ ਸਰੂਪ ਤੇ ਸਰਗੁਣ ਸਰੂਪ, ਤ੍ਰਿਗੁਣੀ 'ਪ੍ਰਕ੍ਰਿਤੀ' ਤੇ ਉਸ ਦੇ ਵਿਸਥਾਰ ਅਤੇ 'ਜੀਵਾਤਮਾ' ਦੇ ਸਰੂਪ ਤੇ ਯਾਤਰਾ ਬਾਰੇ ਸਿਧਾਂਤ ਦਰਸਾਏ ਜਾਣੇ ਚਾਹੀਦੇ ਹਨ ; (੫) 'ਇਤਿਹਾਸਾਰਥ' ਦੇ ਅਨੁਸਾਰ ਮਹਾਵਾਕ ਵਿਚ ਦਿੱਤੇ ਅਸੂਲਾਂ ਜਿਵੇਂ ਨਾਮ-ਭਗਤੀ ਤੇ ਗੁਰ-ਭਗਤੀ ਰਾਹੀਂ ਆਤਮਕ ਉੱਨਤੀ ਨੂੰ ਪ੍ਰਾਪਤ ਹੋਏ ਮਹਾਂਪੁਰਸ਼ਾਂ ਦੀਆਂ ਉਦਾਹਰਣਾਂ ਦਾ ਪਰਮਾਣ ਦੇ ਕੇ ਗੁਰਮਤਿ ਅਸੂਲਾਂ ਦੀ ਸੱਚਾਈ ਨੂੰ ਦ੍ਰਿੜ੍ਹ ਕਰਾਉਣਾ ਚਾਹੀਦਾ ਹੈ ਅਤੇ (੬) 'ਸਾਹਿਤਾਰਥ' ਦੇ ਭਾਗ ਵਿਚ ਮਹਾਵਾਕ ਵਿਚ ਵਰਤੇ ਚਿੰਨ੍ਹਾਂ, ਅਲੰਕਾਰਾਂ, ਸ਼ਬਦਾਵਲੀ ਆਦਿ ਬਾਰੇ ਥੋੜ੍ਹਾ ਕੁਝ ਹਵਾਲੇ ਮਾਤਰ ਦੱਸਣ ਦੀ ਲੋੜ ਹੈ ਕਿ ਕਿਵੇਂ ਮਹਾਵਾਕ ਵਿਚ ਸਾਹਿਤਕ ਰਸ ਤੇ ਉੱਚਤਾ ਵਿਦਮਾਨ ਹੋਏ ਹਨ।

ਇਥੇ 'ਬਾਰਹਮਾਹ ਮਾਝ' ਦੀ ਦਿੱਤੀ ਸਾਰੀ ਵਿਚਾਰ ਪਹਿਲਾਂ 'ਗੁਰਮਤਿ ਪ੍ਰਕਾਸ਼' ਵਿਚ ਛਪ ਚੁੱਕੀ ਹੈ ਜੋ ਇਥੇ ਉਸ ਮਾਸਕ ਪਤ੍ਰ ਦੇ ਧੰਨਵਾਦ ਸਹਿਤ ਛਾਪੀ ਜਾ ਰਹੀ ਹੈ।

ਖ਼ਾਲਸਾ ਕਾਲਜ,
ਸ੍ਰੀ ਅੰਮ੍ਰਿਤਸਰ ਜੀ। ਤਾਰਨ ਸਿੰਘ
ਮਿਤੀ ੨੦-੯-੬੨

# ਤਤਕਰਾ

## ਭਾਗ ਪਹਿਲਾ
## ਬਾਰਹਮਾਹ ਮਾਝ

## ਭਾਗ ਦੂਜਾ
## ਬਾਰਹਮਾਹ ਤੁਖਾਰੀ



## ਭਾਗ ਤੀਜਾ
## ਸਾਹਿਤਕ ਸੰਕੇਤ



❊ ❊ ❊

# ਬਾਰਹਮਾਹ ਮਾਝ ਮਹਲਾ ੫

## ੧. *ਵੀਛੁੜੇ*

ਕਿਰਤਿ ਕਰਮ ਕੇ ਵੀਛੁੜੇ, ਕਰਿ ਕਿਰਪਾ ਮੇਲਹੁ ਰਾਮ॥
ਚਾਰਿ ਕੁੰਟ ਦਹਦਿਸ ਭ੍ਰਮੇ, ਥਕਿ ਆਏ ਪ੍ਰਭ ਕੀ ਸਾਮ॥
ਧੇਨੁ ਦੁਧੈ ਤੇ ਬਾਹਰੀ, ਕਿਤੈ ਨ ਆਵੈ ਕਾਮ॥
ਜਲ ਬਿਨੁ ਸਾਖ ਕੁਮਲਾਵਤੀ, ਉਪਜਹਿ ਨਾਹੀ ਦਾਮ॥
ਹਰਿ ਨਾਹ ਨ ਮਿਲੀਐ ਸਾਜਨੈ, ਕਤ ਪਾਈਐ ਬਿਸਰਾਮ॥
ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ, ਭਠਿ ਨਗਰ ਸੇ ਗ੍ਰਾਮ॥
ਸ੍ਰਬ ਸੀਗਾਰ ਤੰਬੋਲ ਰਸ, ਸਣੁ ਦੇਹੀ ਸਭ ਖਾਮ॥
ਪ੍ਰਭ ਸੁਆਮੀ ਕੰਤ ਵਿਹੂਣੀਆ, ਮੀਤ ਸਜਣ ਸਭਿ ਜਾਮ॥
ਨਾਨਕ ਕੀ ਬੇਨੰਤੀਆ, ਕਰਿ ਕਿਰਪਾ ਦੀਜੈ ਨਾਮੁ॥
ਹਰਿ ਮੇਲਹੁ ਸੁਆਮੀ ਸੰਗਿ ਪ੍ਰਭ, ਜਿਸਕਾ ਨਿਹਚਲ ਧਾਮ॥ ੧ ॥

### ਸ਼ਬਦਾਰਥ

ਇਹ ਪਉੜੀ ਬਾਰਹਮਾਹ ਮਾਝ ਦੀ ਭੂਮਿਕਾ ਦੀ ਪਉੜੀ ਹੈ। ਇਸ ਵਿਚ ਬਾਰਹਮਾਹ ਦੇ ਕੇਂਦਰੀ ਵਿਸ਼ੇ ਸਬੰਧੀ ਬੜੀਆਂ ਬੁਨਿਆਦੀ ਗੱਲਾਂ ਕਹੀਆਂ ਹੋਈਆਂ ਹਨ, ਜਿਨ੍ਹਾਂ ਦਾ ਅਗਲੇ ਬਾਰਾਂ ਬੰਦਾਂ ਵਿਚ ਵਿਸਥਾਰ ਹੈ। ਪਹਿਲਾਂ ਇਸ ਪਉੜੀ ਦੇ ਸ਼ਬਦੀ ਅਰਥ ਵੇਖਦੇ ਹਾਂ :

੧. ਅਸੀਂ ਆਪਣੇ ਕਰਮਾਂ ਤੇ ਕਰਮਾਂ ਦੁਆਰਾ ਬਣੇ ਸੁਭਾਅ (ਕਿਰਤਿ) ਕਰਕੇ ਪਰਮਾਤਮਾ ਤੋਂ ਵਿਛੜੇ ਹੋਏ ਹਾਂ; ਹੇ ਪਰਮਾਤਮਾ! ਕਿਰਪਾ ਕਰਕੇ ਮੈਨੂੰ ਆਪਣੇ ਨਾਲ ਮਿਲਾ ਲਓ।

੨. ਮੈਂ (ਵਿਛੋੜੇ ਕਰਕੇ ਦੁਖੀ ਹਾਂ ਤੇ ਉਸ ਦੁਖ ਦੇ ਦੂਰ ਕਰਨ ਵਾਸਤੇ) ਚਾਰੇ ਕੂੰਟਾਂ ਤੇ ਦਸੋਂ ਦਿਸ਼ਾਵਾਂ (ਭਾਵ ਸਾਰੇ ਬ੍ਰਹਿਮੰਡ) ਵਿਚ ਫਿਰ ਫਿਰ ਕੇ ਥੱਕ ਗਿਆ ਹਾਂ (ਪਰ ਕਿਧਰੋਂ ਕਿਸੇ ਸਾਧਨ ਨਾਲ ਮੇਰਾ ਦੁੱਖ ਦੂਰ ਨਹੀਂ ਹੋਇਆ)। ਇਸ ਲਈ ਹੇ ਪ੍ਰਭੂ! ਮੈਂ ਆਪ ਦੀ ਸ਼ਰਨ ਆਇਆ ਹਾਂ (ਮੇਰਾ ਵਿਛੋੜਾ ਦੂਰ ਕਰੋ ਤੇ ਆਪਣੇ ਨਾਲ ਮਿਲਾ ਲਓ)।

੩. (ਵਿਛੋੜੇ ਕਰਕੇ ਮੇਰੀ ਕੋਈ ਵਡਿਆਈ ਤੇ ਮੁੱਲ ਨਹੀਂ ਰਹੇ) ਜਿਵੇਂ ਕਿ ਉਹ ਗਊ ਕਿਸੇ ਕੰਮ ਨਹੀਂ ਜਿਹੜੀ ਦੁੱਧ ਨਹੀਂ ਦਿੰਦੀ (ਤੇ ਦੁੱਧੋਂ ਸੁੱਕੀ ਹੋਈ ਗਊ ਦੀ ਕੋਈ ਕਦਰ ਨਹੀਂ ਹੁੰਦੀ)।

੪. (ਜਾਂ ਵਿਛੋੜੇ ਕਰਕੇ, ਮੇਰੀ ਕੋਈ ਕੀਮਤ ਨਹੀਂ ਤੇ ਮੇਰੀ ਉਹ ਦਸ਼ਾ ਹੈ ਜੋ) ਸੋਕੇ ਕਰਕੇ ਸੜ ਚੁੱਕੀ (ਕੁਮਲਾਣਾ) ਖੇਤੀ ਦੀ ਹੁੰਦੀ ਹੈ ਕਿਉਂਕਿ ਉਸ ਤੋਂ ਕਿਸੇ ਮਾਲੀ ਲਾਭ (ਦਾਮ) ਦੀ ਆਸ ਨਹੀਂ ਹੋ ਸਕਦੀ।

੫. (ਸੋ ਜਿਤਨੇ ਤੀਕ) ਪ੍ਰਭੂ-ਪਤੀ ਨਾਲ ਮਿਲਾਪ ਨਹੀਂ ਹੁੰਦਾ, ਜੋ ਸੱਚਾ ਸੱਜਣ ਹੈ, ਉੱਨੇ ਤੀਕ ਮਨ ਨੂੰ ਸ਼ਾਂਤੀ ਤੇ ਸੁਖ (ਬਿਸਰਾਮ) ਨਹੀਂ ਮਿਲਦੇ।

੬. ਜਿਸ ਹਿਰਦੇ ਵਿਚ ਹਰੀ-ਪਤੀ ਦਾ ਵਾਸਾ (ਪ੍ਰਗਟ) ਨਹੀਂ ਹੈ, ਉੱਥੇ ਉਤਨੀ ਅਸ਼ਾਂਤੀ ਤੇ ਦੁਖ ਹੈ ਜਿਤਨਾ ਭੱਠ ਵਿਚ ਹੁੰਦਾ ਹੈ; ਉਹ ਹਿਰਦਾ, (ਨਗਰ, ਗ੍ਰਾਮ) ਭੱਠ ਵਾਂਗ ਹੈ।

੭. (ਜਿਸ ਇਸਤਰੀ ਦੇ ਹਿਰਦੇ-ਸੇਜਾ 'ਤੇ ਹਰੀ-ਪਤੀ ਦਾ ਵਾਸ ਨਹੀਂ) ਉਹ ਭਾਵੇਂ ਸਾਰੇ ਸ਼ਿੰਗਾਰ ਕਰੇ, ਪਾਨ ਚਬਾਏ ਤੇ ਸਾਰੇ ਰਸ ਸੁਆਦ ਮਾਣੇ—ਉਸ ਦੇ ਸਰੀਰ ਸਮੇਤ ਇਹ ਸਭ ਕੁਝ ਨਿਰਾਰਥਕ ਹੈ।

੮. ਜੋ ਇਸਤਰੀਆਂ ਪ੍ਰਭੂ-ਪਤੀ ਤੋਂ ਵਾਂਝੀਆਂ ਹਨ, ਉਹਨਾਂ ਲਈ ਸਾਰੇ ਸੰਸਾਰਕ ਸਬੰਧੀ, ਮਿੱਤਰ, ਸੱਜਣ ਜਮ-ਰੂਪ ਹਨ।

੯. (ਤਾਂ ਤੇ, ਹੇ ਪ੍ਰਭੂ!) ਮੇਰੀ ਇਹ ਬੇਨਤੀ ਹੈ ਕਿ ਕਿਰਪਾ ਕਰਕੇ ਮੈਨੂੰ ਨਾਮ ਬਖ਼ਸ਼ੋ।

੧੦. (ਤੇ ਨਾਮ ਦੁਆਰਾ, ਮੈਨੂੰ ਆਪਣੇ ਨਾਲ ਮਿਲਾ ਲਓ) ਉਸ ਪ੍ਰਭੂ ਪਰਮਾਤਮਾ ਨਾਲ ਮਿਲਾ ਦਿਓ, ਜਿਸ ਦਾ ਟਿਕਾਣਾ ਅਨਾਦੀ ਤੇ ਅਬਿਨਾਸ਼ੀ ਹੈ (ਭਾਵ ਜੋ ਸਚੁ ਹੈ)।

### ਭਾਵਾਰਥ

ਇਸ ਪਉੜੀ ਵਿਚ ਚਾਰ ਬੁਨਿਆਦੀ ਸਿਧਾਂਤਕ ਵਿਚਾਰ ਦੱਸੇ ਗਏ ਹਨ—

(ੳ) ਵਿਛੋੜੇ ਵਿਚ ਮਨੁੱਖ ਦੀ ਕੀ ਦਸ਼ਾ ਹੁੰਦੀ ਹੈ—ਪਹਿਲੀ ਗੱਲ ਇਹ ਕਹੀ ਹੈ ਅਤੇ ਇਸ ਪਉੜੀ ਵਿਚ ਬੜੇ ਰਸਾਤਮਕ ਤਰੀਕੇ ਨਾਲ ਦੱਸਿਆ ਹੈਂ ਕਿ ਉਸ ਮਨੁੱਖ ਦੀ ਦਸ਼ਾ 'ਧੇਨੁ ਦੁਧੈ ਤੇ ਬਾਹਰੀ' ਤੇ 'ਜਲ ਬਿਨੁ ਸਾਖ ਕੁਮਲਾਵਤੀ' ਵਾਲੀ ਹੁੰਦੀ ਹੈ ਭਾਵ ਉਸ ਮਨੁੱਖ ਵਿਚ ਕੋਈ ਅਸਲ ਉੱਚਤਾ ਤੇ ਵਡਿਆਈ ਨਹੀਂ ਹੁੰਦੀ ਜਿਸ ਕਰਕੇ ਉਸਦਾ ਸਤਿਕਾਰ ਕੀਤਾ ਜਾਵੇ। ਭਾਵੇਂ ਇਹੋ ਜਿਹਾ ਮਨੁੱਖ ਅਮੀਰ ਹੋਵੇ ਤੇ ਰਹਿਣੀ ਬਹਿਣੀ ਵਿਚ ਠਾਠ-ਬਾਠ ਤੇ ਸ਼ਿੰਗਾਰ ਵਾਲਾ ਹੋਵੇ ਪਰ ਉਸ ਵਿਚ ਅਸਲ ਵਡਿਆਈ ਵਾਲੀ ਕੋਈ ਗੱਲ ਨਹੀਂ ਹੁੰਦੀ। ਮਾਇਆ ਕਰਕੇ ਕੋਈ ਵੱਡਾ ਨਹੀਂ ਹੁੰਦਾ, ਲਿਵ ਕਰਕੇ ਵੱਡਾ ਹੋਈਦਾ ਹੈ। 'ਸਾਚੀ ਲਿਵੈ ਬਿਨੁ ਦੇਹਿ

ਨਿਮਾਣੀ॥' ਪ੍ਰਭੂ-ਪਿਆਰ ਵਿਚ ਜੋ ਮਨੁੱਖ ਨਹੀਂ ਉਸਦਾ ਕੋਈ ਮੁੱਲ ਨਹੀਂ ਭਾਵੇਂ ਉਹ ਰਸਮੀ ਧਰਮ ਕਰਮ (ਇਹ ਵੀ ਸੀਗਾਰ ਹਨ) ਕਿੰਨੇ ਵੀ ਕਰਦਾ ਹੋਵੇ। ਪ੍ਰਭੂ ਭਗਤੀ ਬਿਨਾਂ ਵਿੱਦਿਆ ਦੇ ਸੀਗਾਰ ਦੀ ਵੀ ਕੋਈ ਕੀਮਤ ਨਹੀਂ, ਤਖ਼ਤ, ਤਾਜ ਤੇ ਰਾਜ ਦੀ ਵੀ ਕੋਈ ਕੀਮਤ ਨਹੀਂ। 'ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥ ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥' ਅਤੇ 'ਕੂੜੁ ਰਾਜਾ ਕੂੜੁ ਪਰਜਾ...ਨਾਨਕ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥' ਇਹ ਸਭ ਪ੍ਰਕਾਰ ਦੇ 'ਸੀਗਾਰ' ਨਿਰਾਰਥਕ ਹਨ।

ਵਿਛੋੜੇ ਵਾਲੇ ਮਨੁੱਖ ਦੇ ਹਿਰਦੇ ਵਿਚ ਸਦਾ ਅਸ਼ਾਂਤੀ ਤੇ ਦੁਖ ਰਹਿੰਦੇ ਹਨ ਜਿਵੇਂ 'ਭਠਿ ਨਗਰ ਸੇ ਗ੍ਰਾਮ' ਅਤੇ ਉਸ ਨੂੰ ਕਦੇ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। 'ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥'

ਵਿਛੜੇ ਹੋਏ ਮਨੁੱਖ ਦਾ ਅਸਲ ਵਿਚ ਕੋਈ ਵੀ ਸੱਜਣ ਨਹੀਂ ਹੁੰਦਾ—'ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ।' ਸ਼ਾਂਤੀ ਤਾਂ ਆਵਾਗਵਨ ਦੀ ਅਪੂਰਨਤਾ ਵਿਚੋਂ ਨਿਕਲ ਕੇ 'ਨਿਹਚਲ ਧਾਮ' ਦੀ ਸਥਿਰਤਾ ਤੇ ਪੂਰਨਤਾ ਉੱਤੇ ਪਹੁੰਚਣ ਵਿਚ ਹੈ। ਸ਼ਾਂਤੀ ਤਾਂ ਆਪਣੇ ਅਸਲੇ ਨਾਲ ਮਿਲਣ ਵਿਚ ਹੀ ਹੈ। ਜਿੰਨੇ ਤੀਕ ਮਨੁੱਖ ਅਸਲ ਜੀਵਨ ਸਾਗਰ ਤੋਂ ਵਿਛੜਿਆ ਹੋਇਆ ਹੈ, ਉੱਨੇ ਤੀਕ ਉਸ ਨੂੰ ਸ਼ਾਂਤੀ ਕਿੱਥੇ? ਸ਼ਾਂਤੀ ਤੇ ਤਦ ਹੈ, ਜੇ ਮਨੁੱਖ 'ਅਨੰਦ' ਦੇ ਸੋਮੇ ਨਾਲ ਜੁੜਿਆ ਹੋਵੇ।

ਸੋ ਸੰਸਾਰ ਦੇ ਦੁੱਖ ਦਾ ਮੂਲ ਕਾਰਨ ਪ੍ਰਭੂ ਤੋਂ ਪਿਆ ਵਿਛੋੜਾ ਹੈ।

(ਅ) ਦੂਜਾ ਵਿਚਾਰ ਇਸ ਪਉੜੀ ਵਿਚ ਇਹ ਹੈ ਕਿ ਵਿਛੋੜਾ ਕਿਉਂ ਪੈ ਜਾਂਦਾ ਹੈ। ਇਸ ਬਾਰੇ ਸੁਝਾਅ ਇਹ ਦਿੱਤਾ ਹੈ ਕਿ 'ਕਿਰਤਿ ਕਿਰਮ ਕੇ ਵੀਛੁੜੇ' ਮਨੁੱਖ ਆਪਣੇ ਕਰਮਾਂ ਤੇ ਸੁਭਾਅ ਕਰਕੇ ਪਰਮਾਤਮਾ ਤੋਂ ਵਿਛੜਿਆ ਰਹਿੰਦਾ ਹੈ। ਮੂਲ ਸਿਧਾਂਤ ਇਹ ਹੈ ਕਿ ਚੰਗੇ ਕਰਮਾਂ ਕਰਕੇ ਮਨੁੱਖ ਪ੍ਰਭੂ ਦੇ ਨੇੜੇ ਹੁੰਦਾ ਹੈ ਤੇ ਮੰਦੇ ਕਰਮਾਂ ਕਰਕੇ ਦੂਰ ਹੁੰਦਾ ਹੈ।

"ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥"

ਜਿੰਨੇ ਤੀਕ ਮਨੁੱਖ 'ਸੀਗਾਰ, ਤੰਬੋਲ, ਰਸ ਤੇ ਦੇਹੀ' ਅਤੇ ਮਿੱਤਰਾਂ-ਸੱਜਣਾਂ ਵਿਚ ਖਚਤ ਰਹਿੰਦਾ ਹੈ, ਉਹ ਚੰਗੇ ਕਰਮਾਂ ਤੋਂ ਆਮ ਕਰਕੇ ਪਰ੍ਹੇ ਰਹਿੰਦਾ ਹੈ।

(ੲ) ਫਿਰ ਮਿਲਾਪ ਕਿਵੇਂ ਹੋਵੇ? ਇਹ ਤੀਜੀ ਗੱਲ ਹੈ ਜਿਸ ਦਾ ਵਿਚਾਰ ਇਸ ਪਉੜੀ ਵਿਚ ਦਿੱਤਾ ਹੈ। ਉੱਤਰ ਦਿੱਤਾ ਹੈ ਕਿ ਮਿਲਾਪ ਹੋ ਸਕਦਾ ਹੈ 'ਕਰਿ ਕਿਰਪਾ ਮੇਲਹੁ ਰਾਮ', 'ਆਏ ਪ੍ਰਭ ਕੀ ਸਾਮ' ਤੇ 'ਕਰਿ ਕਿਰਪਾ ਦੀਜੈ ਨਾਮੁ' ਦੇ ਤਰੀਕਿਆਂ ਤੇ ਸਾਧਨਾਂ ਨਾਲ। ਨਾਮ ਮੁੱਖ ਚੀਜ਼ ਹੈ ਜਿਸਦੇ ਪ੍ਰਾਪਤ ਹੋਣ ਨਾਲ ਮਿਲਾਪ ਹੁੰਦਾ ਹੈ। ਨਾਮ ਪ੍ਰਭੂ ਦੀ ਮਹਾਨਤਾ ਨੂੰ ਜਾਣਨਾ ਹੈ। ਇੱਥੇ ਉਹ ਮਹਾਨਤਾ ਦੱਸੀ ਹੈ।

ਨਾਮ ਵਾਲੇ ਮਨੁੱਖ ਦੀ ਸੰਸਾਰ ਲਈ ਉਹ ਮਹਾਨਤਾ ਦੱਸੀ ਹੈ ਜੋ ਦੂੱਧਲ ਗਊ ਦੀ ਹੈ, ਜੋ ਹਰੀ ਭਰੀ ਲਹਿ ਲਹਿ ਕਰਦੀ ਖੇਤੀ ਦੀ ਹੈ। ਇਹ ਦੋਵੇਂ ਸੰਸਾਰ ਲਈ ਲਾਭਦਾਇਕ ਹਨ। ਨਾਮ ਵਾਲਾ ਮਨੁੱਖ ਸੰਸਾਰ ਦੀ ਸੇਵਾ ਕਰਦਾ ਹੈ ਜਿਵੇਂ ਗਊ ਤੇ ਖੇਤੀ ਸੇਵਾ ਕਰਦੇ ਹਨ। ਨਾਮ ਵਾਲੇ ਮਨੁੱਖ ਦਾ ਜੀਵਨ ਸੰਸਾਰ ਲਈ ਅੰਮ੍ਰਿਤ ਹੁੰਦਾ ਹੈ ਜਿਵੇਂ ਦੁੱਧ ਅੰਮ੍ਰਿਤ ਹੈ ਤੇ ਅੰਨ ਦੇਵਤਾ ਹੈ; ਪਸ਼ੂ ਖੜ ਖਾਂਦੇ ਤੇ ਅੰਮ੍ਰਿਤ ਦੇਂਦੇ ਹਨ ਤੇ ਅੰਨ ਦੇਵਤਾ ਹੈ; ਪਾਣੀ ਦੇਵਤਾ ਹੈ। ਨਾਮ ਸੰਸਾਰ ਲਈ ਉਹ ਕੁਝ ਹੈ ਜੋ ਜਲ, ਖੇਤੀ ਲਈ ਹੈ। ਜਿਵੇਂ ਖੇਤੀ ਜਲ ਬਿਨਾਂ ਸੁੱਕ ਸੜ ਜਾਂਦੀ ਹੈ, ਤਿਵੇਂ ਮਨੁੱਖ ਨਾਮ ਬਿਨਾਂ ਸੁੱਕ ਸੜ ਜਾਂਦਾ ਹੈ। ਨਾਮ, ਜੀਵਨ ਦੇ ਉਹ ਅਸੂਲ ਹਨ ਜੋ ਜੀਵਨ ਨੂੰ ਸੰਸਾਰ ਲਈ ਉਪਕਾਰੀ ਬਣਾਉਂਦੇ ਹਨ।

ਐਸਾ ਨਾਮ ਪ੍ਰਭੂ ਕਿਰਪਾ ਦੁਆਰਾ ਮਨੁੱਖ ਨੂੰ ਪ੍ਰਾਪਤ ਹੁੰਦਾ ਹੈ।

(ਸ) ਮਿਲਾਪ ਵਿਚ ਕੀ ਸੁਖ ਹੈ? ਚੌਥੀ ਗੱਲ ਇਹ ਹੈ ਜਿਸ ਦਾ ਵਿਚਾਰ ਇਸ ਪਉੜੀ ਵਿਚ ਹੈ। ਨਾਮ ਦੁਆਰਾ 'ਨਿਹਚਲ ਧਾਮ' ਦੀ ਪ੍ਰਾਪਤੀ ਹੈ। ਨਾਮ, ਮਨ ਦੀ ਅਵਸਥਾ ਨੂੰ ਦੁੱਧਲ ਗਊ ਤੇ ਹਰੀ-ਭਰੀ ਖੇਤੀ ਵਾਲੀ ਬਣਾ ਦਿੰਦਾ ਹੈ। ਇਹ ਅਵਸਥਾ ਦੂਜਿਆਂ ਲਈ ਸੁਖਦਾਈ ਹੁੰਦੀ ਹੈ। ਨਾਮ ਮਨੁੱਖ ਨੂੰ ਆਪਣੇ ਅਸਲੇ ਨਾਲ ਮਿਲਾ ਦਿੰਦਾ ਹੈ।

ਇਹ ਅਵਸਥਾ 'ਨਿਹਚਲ' ਅਵਸਥਾ ਹੈ। ਆਵਾਗਵਨ ਭ੍ਰਮਣ ਦੀ ਅਵਸਥਾ ਹੈ। ਭ੍ਰਮਣ ਮਨੁੱਖੀ ਅਪੂਰਨਤਾ ਦੇ ਕਾਰਨ ਹੈ। ਨਾਮ ਵਾਲਾ ਮਨੁੱਖ ਪੂਰਨਤਾ ਨੂੰ ਪੂਜਦਾ ਹੈ ਤੇ ਪੂਰਨਤਾ ਹੀ 'ਨਿਹਚਲ ਧਾਮ' ਦੀ ਪ੍ਰਾਪਤੀ ਹੈ। ਪੂਰਨਤਾ ਹੀ ਸ਼ਾਂਤੀ ਤੇ ਸੁਖ ਦੀ ਅਵਸਥਾ ਹੈ।

ਸੋ, ਗੁਰਮਤਿ ਅਨੁਸਾਰ ਨਾਮ ਸਿਮਰਨ ਹੀ ਮਨੁੱਖੀ ਪੂਰਨਤਾ ਲਈ ਪਰਮ ਸਾਧਨ ਹੈ। ਪ੍ਰਭੂ ਦੀ ਕਿਰਪਾ ਦਾ ਮੁੱਖ ਰੂਪ ਪੂਰਨਤਾ ਦੀ ਪ੍ਰਾਪਤੀ ਹੈ।

*****

## ੨—ਚੇਤੁ

ਚੇਤਿ ਗੋਵਿੰਦੁ ਅਰਾਧੀਐ, ਹੋਵੈ ਅਨੰਦੁ ਘਣਾ॥
ਸੰਤ ਜਨਾ ਮਿਲਿ ਪਾਈਐ, ਰਸਨਾ ਨਾਮੁ ਭਣਾ॥
ਜਿਨਿ ਪਾਇਆ ਪ੍ਰਭੁ ਆਪਣਾ, ਆਏ ਤਿਸਹਿ ਗਣਾ॥
ਇਕੁ ਖਿਨੁ ਤਿਸੁ ਬਿਨੁ ਜੀਵਣਾ, ਬਿਰਥਾ ਜਨਮੁ ਜਣਾ॥
ਜਲਿ ਥਲਿ ਮਹੀਅਲਿ ਪੂਰਿਆ, ਰਵਿਆ ਵਿਚਿ ਵਣਾ॥
ਸੋ ਪ੍ਰਭੁ ਚਿਤਿ ਨ ਆਵਈ, ਕਿਤੜਾ ਦੁਖੁ ਗਣਾ॥
ਜਿਨੀ ਰਾਵਿਆ ਸੋ ਪ੍ਰਭੂ, ਤਿੰਨਾ ਭਾਗੁ ਮਣਾ॥
ਹਰਿ ਦਰਸਨ ਕੰਉ ਮਨੁ ਲੋਚਦਾ, ਨਾਨਕ ਪਿਆਸ ਮਨਾ॥
ਚੇਤਿ ਮਿਲਾਏ ਸੋ ਪ੍ਰਭੂ, ਤਿਸ ਕੈ ਪਾਇ ਲਗਾ॥ ੨॥

### ਸ਼ਬਦਾਰਥ

ਇਸ ਪਉੜੀ ਦੇ ਸਤਰ-ਵਾਰ ਸ਼ਬਦੀ ਅਰਥ ਇਸ ਤਰ੍ਹਾਂ ਹੋਣਗੇ—

(੧) ਇਸ ਜੀਵਨ (ਚੇਤਿ) ਵਿਚ ਜੇ ਪ੍ਰਭੂ ਨੂੰ ਖ਼ੁਸ਼ ਕਰ ਲਈਏ (ਆਰਾਧੀਐ), ਤਾਂ ਬਹੁਤ ਖ਼ੁਸ਼ੀ ਪ੍ਰਾਪਤ ਹੁੰਦੀ ਹੈ—ਐਸੀ ਖ਼ੁਸ਼ੀ ਜਿਸ ਦਾ ਮੁੜ ਕੇ ਨਾਸ ਨਾ ਹੋ ਸਕੇ (ਅਨੰਦੁ)।

(੨) ਪ੍ਰਭੂ ਦਾ ਮਿਲਾਪ ਸੰਤਾਂ ਨੂੰ ਮਿਲਣ ਨਾਲ ਹੁੰਦਾ ਹੈ, ਤੇ ਜੀਭ ਨਾਲ ਪ੍ਰਭੂ ਦੇ ਨਾਮ ਦਾ ਉਚਾਰਨ ਕਰਨ ਨਾਲ (ਉਸ ਦੀਆਂ ਸਿਫ਼ਤਾਂ ਦੇ ਕਹਿਣ ਨਾਲ)।

(੩) ਜਿਨ੍ਹਾਂ ਨੂੰ ਪ੍ਰਭੂ ਮਿਲਿਆ ਹੈ; ਜਨਮ ਉਹਨਾਂ ਦਾ ਹੀ ਸਫ਼ਲ ਕਿਹਾ ਜਾ ਸਕਦਾ ਹੈ।

(੪) ਇਕ ਖਿਨ ਲਈ ਵੀ ਜੇ ਹਿਰਦਾ ਪ੍ਰਭੂ ਦੀ ਯਾਦ ਤੋਂ ਖ਼ਾਲੀ ਰਹਿ ਜਾਏ, ਤਾਂ ਜਨਮ ਨਿਸਫਲ ਚਲਾ ਜਾਂਦਾ ਹੈ।

(੫) ਪ੍ਰਭੂ ਜਲ ਵਿਚ ਹੈ, ਜ਼ਮੀਨ 'ਤੇ ਹੈ ਅਤੇ ਜ਼ਮੀਨ ਆਕਾਸ਼ ਦੇ ਵਿਚਲੇ ਥਾਂ ਵਿਚ ਹੈ, ਤੇ ਉਹ ਵਣਾਂ ਵਿਚ ਰਵਿਆ ਹੈ।

(੬) ਜਦੋਂ ਉਸ ਪ੍ਰਭੂ ਦੀ ਯਾਦ ਭੁੱਲ ਜਾਂਦੀ ਹੈ, ਤਦੋਂ ਮੈਂ ਬੜਾ ਦੁਖੀ ਹੁੰਦਾ ਹਾਂ।

(੭) ਜਿਨ੍ਹਾਂ ਨੇ ਪ੍ਰਭੂ ਮਿਲਾਪ ਨੂੰ ਮਾਣਿਆ ਹੈ, ਉਹ ਵਡਭਾਗੇ ਲੋਕ ਹਨ।

(੮) ਮੇਰੇ ਹਿਰਦੇ ਵਿਚ ਪ੍ਰਭੂ ਦੇ ਦਰਸ਼ਨ ਦੀ ਤੀਬਰ ਇੱਛਾ ਹੈ, ਤੇ ਮੇਰੇ ਮਨ ਵਿੱਚ ਉਸ ਦੇ ਦਰਸ਼ਨ ਦੀ ਪਿਆਸ ਹੈ।

(੯) ਜੇ ਕੋਈ (ਭਾਵ ਗੁਰੂ) ਮੈਨੂੰ ਪ੍ਰਭੂ ਨਾਲ ਮਿਲਾ ਦੇਵੇ, ਮੈਂ ਉਸ ਦੀ ਚਰਨੀਂ ਪਵਾਂ।

### ਭਾਵਾਰਥ

ਇਸ ਪਉੜੀ ਵਿਚ ਹੇਠ ਲਿਖੇ ਕੇਂਦਰੀ ਵਿਚਾਰ ਦਿੱਤੇ ਹੋਏ ਹਨ :

(੧) ਮਨੁੱਖ ਦੀ ਪਹਿਲੀ ਲੋਚਾ ਅਨੰਦ ਹੈ। ਹਰ ਜੀਵ ਖ਼ੁਸ਼ੀ ਪ੍ਰਾਪਤੀ ਲਈ ਭਟਕ ਰਿਹਾ ਹੈ। ਇਸੇ ਮੰਤਵ ਲਈ ਉਹ ਸਾਰੇ ਕਰਮ ਕਰਦਾ ਹੈ। ਤੇ ਉਹ ਕੋਈ ਐਸਾ ਕਰਮ ਨਹੀਂ ਕਰਦਾ ਜਿਸ ਨਾਲ ਉਸ ਨੂੰ ਦੁਖ ਪ੍ਰਾਪਤ ਹੋਵੇ। ਉਹ ਮਾਇਆ ਇਕੱਤਰ ਕਰਦਾ ਹੈ, ਇਸਤ੍ਰੀ ਬੱਚਿਆਂ ਦਾ ਪਾਲਣ ਕਰਦਾ ਹੈ, ਇਸ ਵਿਚ ਉਸ ਨੂੰ ਖ਼ੁਸ਼ੀ ਹੁੰਦੀ ਹੈ। ਉਹ ਅਸਲ ਵਿਚ ਬੱਚਿਆਂ ਨੂੰ ਪਿਆਰ ਆਪਣੀ ਖ਼ੁਸ਼ੀ ਲਈ ਕਰਦਾ ਹੈ, ਇਸਤਰੀ ਨੂੰ ਪਿਆਰ ਕਰਕੇ ਉਸ ਨੂੰ ਆਪ ਖ਼ੁਸ਼ੀ ਪ੍ਰਾਪਤ ਹੁੰਦੀ ਹੈ ਤੇ ਉਹ ਇਹ ਕਰਮ ਕਰਦਾ ਹੈ। ਮਨੁੱਖ ਸੇਵਾ ਵੀ ਇਸ ਲਈ ਹੀ ਕਰਦਾ ਹੈ ਕਿ ਉਸ ਦੀ ਆਤਮਾ ਨੂੰ ਇਸ ਤਰ੍ਹਾਂ ਕਰਨ ਵਿਚ ਖ਼ੁਸ਼ੀ ਪ੍ਰਾਪਤ ਹੁੰਦੀ ਹੈ। ਮਨੁੱਖ ਜਦੋਂ ਸ਼ਹੀਦ ਵੀ ਹੁੰਦਾ ਹੈ, ਤਾਂ ਉਸ ਨੂੰ ਅਨੰਦ ਪ੍ਰਾਪਤ ਹੁੰਦਾ ਹੈ। ਸੱਚਾਈ ਲਈ ਦੁਖ ਝੱਲ ਕੇ ਵੀ ਉਸ ਨੂੰ ਖ਼ੁਸ਼ੀ ਪ੍ਰਾਪਤ ਹੁੰਦੀ ਹੈ। ਸੰਗਤ ਵਿਚ ਉਸ ਨੂੰ ਖ਼ੁਸ਼ੀ ਪ੍ਰਾਪਤ ਹੁੰਦੀ ਹੈ।

ਜਦੋਂ ਮਨੁੱਖ ਨੂੰ ਖ਼ੁਸ਼ੀ ਪ੍ਰਾਪਤ ਹੁੰਦੀ ਹੈ ਤਾਂ ਉਸ ਵਿਚ ਇਹ ਲਾਲਸਾ ਪੈਦਾ ਹੁੰਦੀ ਹੈ ਕਿ ਇਹ ਖ਼ੁਸ਼ੀ ਅਨੰਦ ਦਾ ਰੂਪ ਧਾਰਨ ਕਰ ਸਕੇ, ਭਾਵ ਕਦੇ ਨਾਸ਼ ਨਾ ਹੋਵੇ ਤੇ ਇਹ ਮੇਰੇ ਧੁਰ ਅੰਦਰ ਨੂੰ ਅਨੁਭਵ ਹੋਵੇ।

ਤਾਂ ਤੇ ਸਾਰਾ ਸੰਸਾਰ, ਹਰ ਸਮੇਂ ਤੇ ਹਰ ਥਾਂ, ਕੇਵਲ ਅਨੰਦ ਦੀ ਢੂੰਡ ਵਿਚ ਹੈ।

(੨) ਅਨੰਦ ਦੀ ਪ੍ਰਾਪਤੀ ਮਨੁੱਖ ਨੂੰ ਕੇਵਲ ਇਕੋ ਹਾਲਤ ਵਿਚ ਹੁੰਦੀ ਹੈ ਤੇ ਉਹ ਹਾਲਤ ਇਹ ਹੈ ਕਿ ਜਦੋਂ ਉਸ ਦੇ ਮਨ ਦੀ ਲੋਚਾ ਪੂਰੀ ਹੋਵੇ, ਉਸ ਨੂੰ ਅਨੰਦ ਪ੍ਰਾਪਤ ਹੁੰਦਾ ਹੈ। ਸੁਖ ਮਨ ਦੀ ਲੋਚਾ ਹੈ, ਜਦੋਂ ਉਸ ਨੂੰ ਸੁਖ ਪ੍ਰਾਪਤ ਹੁੰਦਾ ਹੈ, ਉਸ ਨੂੰ ਅਨੰਦ ਹੁੰਦਾ ਹੈ। ਧਨ ਦੀ ਇੱਛਾ ਮਨੁੱਖ ਦੇ ਅੰਦਰ ਹੈ, ਜਦੋਂ ਉਸ ਨੂੰ ਧਨ ਪ੍ਰਾਪਤ ਹੁੰਦਾ ਹੈ, ਮਨੁੱਖ ਨੂੰ ਖ਼ੁਸ਼ੀ ਹੁੰਦੀ ਹੈ। ਇਸੇ ਤਰ੍ਹਾਂ ਨਿੱਕੇ-ਨਿੱਕੇ ਆਦਰਸ਼ ਮਨੁੱਖ ਦੇ ਬਣਦੇ ਰਹਿੰਦੇ ਹਨ, ਇਹ ਉਸ ਦੀ ਲੋਚਨਾ ਹੀ ਹੈ ਜਿਵੇਂ ਕਿ ਉਹ ਵਿੱਦਿਆ ਚਾਹੁੰਦਾ ਹੈ, ਪਦਵੀ ਚਾਹੁੰਦਾ ਹੈ, ਸਤਿਕਾਰ ਚਾਹੁੰਦਾ ਹੈ। ਜਦੋਂ ਉਸ ਨੂੰ ਇਹ ਪ੍ਰਾਪਤ ਹੁੰਦੇ ਹਨ, ਉਸ ਨੂੰ ਖ਼ੁਸ਼ੀ ਹੁੰਦੀ ਹੈ।

ਇਸੇ ਤਰ੍ਹਾਂ ਮਨੁੱਖ ਦੇ ਅੰਦਰ ਕੁਝ ਸਰੀਰਕ ਇੱਛਾਵਾਂ ਰੱਖੀਆਂ ਹਨ, ਉਹ ਪਿਆਰ ਚਾਹੁੰਦਾ ਹੈ, ਉਸ ਦੇ ਅੰਦਰ ਕੁਝ ਜਿਨਸੀ ਭੁੱਖ ਰੱਖੀ ਹੋਈ ਹੈ, ਉਸ ਅੰਦਰ ਮਾਲਕੀ ਦੀ ਭੁੱਖ ਹੈ। ਇਹਨਾਂ ਭੁੱਖਾਂ ਦੀ ਤ੍ਰਿਪਤੀ ਨਾਲ ਉਸ ਨੂੰ ਖ਼ੁਸ਼ੀ ਹੁੰਦੀ ਹੈ।

ਪਰ ਉਸ ਦੇ ਧੁਰ ਅੰਦਰ ਸਦਾ ਆਪਣੇ ਅਸਲੇ ਨਾਲ ਮਿਲਣ ਦੀ ਭੁੱਖ ਵੀ ਰਹਿੰਦੀ ਹੈ। ਹੋਰ ਸਭ ਕੁਝ ਪ੍ਰਾਪਤ ਹੋ ਜਾਣ ਤੇ ਵੀ, ਮਨੁੱਖ ਉਦੋਂ ਤੀਕ ਅਸ਼ਾਂਤ ਹੀ ਰਹਿੰਦਾ ਹੈ ਜਦੋਂ ਤੀਕ ਉਸ ਨੂੰ ਪ੍ਰਭੂ ਮਿਲਾਪ ਨਹੀਂ ਹੁੰਦਾ। ਸਾਰੇ ਸੰਸਾਰਕ ਸੁਖ ਪ੍ਰਾਪਤ ਹੋ ਜਾਣ 'ਤੇ ਵੀ ਮਨੁੱਖ ਨੂੰ ਆਪਣਾ ਆਪ ਖ਼ਾਲੀ-ਖ਼ਾਲੀ ਜਾਪਦਾ ਹੈ ਜਿੰਨੇ ਤੀਕ ਆਤਮਾ ਪ੍ਰਭੂ ਦਰਸ਼ਨ ਨੂੰ ਪ੍ਰਾਪਤ ਨਹੀਂ ਹੁੰਦੀ।

ਇਸ ਅੰਤ੍ਰੀਵ ਲੋਚਾ ਦੀ ਛੇਤੀ ਨਾਲ ਸਮਝ ਵੀ ਨਹੀਂ ਪੈਂਦੀ ਤੇ ਮਨੁੱਖ ਅਸੰਤੁਸ਼ਟ ਵੀ ਰਹਿੰਦਾ ਹੈ। ਉਸ ਨੂੰ ਆਪਣੀ ਅਸੰਤੁਸ਼ਟਤਾ ਦਾ ਕਾਰਨ ਵੀ ਪਤਾ ਨਹੀਂ ਲੱਗਦਾ।

(੩) ਅਨੰਦ ਮਨੁੱਖ ਦੀ ਬੁਨਿਆਦੀ ਲੋਚਾ ਹੈ। ਦੂਜੀ ਗੱਲ ਇਹ ਕਿ ਅਨੰਦ ਆਪਣੇ ਅਸਲੇ ਦੇ ਮਿਲਾਪ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਤੀਜੀ ਗੱਲ, ਇਸ ਪਉੜੀ ਵਿਚ ਦੱਸੀ ਗਈ ਹੈ ਕਿ ਜੀਵਨ ਦੇ ਮਨੋਰਥ ਦੇ ਸਿੱਧੇ ਹੋਣ ਨਾਲ ਹੀ ਕਿਸੇ ਮਨੁੱਖ ਨੂੰ ਅਨੰਦ ਪ੍ਰਾਪਤ ਹੋ ਸਕਦਾ ਹੈ। ਇਸ ਦਾ ਭਾਵ ਇਹ ਹੋਇਆ ਕਿ ਜੀਵਨ ਦਾ ਕੋਈ ਮੰਤਵ ਜ਼ਰੂਰ ਹੈ। ਭਾਵ ਜੀਵਨ ਦਾ ਕੋਈ ਬੁਨਿਆਦੀ ਮੰਤਵ ਵੀ ਹੈ ਭਾਵੇਂ ਨਿੱਕੇ-ਨਿੱਕੇ ਮੰਤਵ ਤੇ ਆਦਰਸ਼ ਤਾਂ ਮਨੁੱਖ ਨਿੱਤ ਬਣਾਉਂਦਾ ਹੈ ਤੇ ਪ੍ਰਾਪਤ ਕਰਦਾ ਰਹਿੰਦਾ ਹੈ। ਵਿੱਦਿਆ, ਧਨ, ਪਦਵੀ ਤੇ ਸਤਿਕਾਰ-ਪ੍ਰਾਪਤੀ ਵੀ ਮੰਤਵ ਹੀ ਹਨ। ਕਿਸੇ ਕੰਮ ਵਿਚ ਸਫ਼ਲਤਾ ਵੀ ਮੰਤਵ ਹੈ। ਪਰ ਜੀਵਨ ਦਾ ਅਸਲ ਮੰਤਵ ਹੈ :-

"ਜਿਨਿ ਪਾਇਆ ਪ੍ਰਭੁ ਆਪਣਾ, ਆਏ ਤਿਸਹਿ ਗਣਾ॥"

ਅਸਲ ਮੰਤਵ ਨੂੰ ਉਸ ਮਨੁੱਖ ਨੇ ਪ੍ਰਾਪਤ ਕੀਤਾ ਹੈ (ਆਇਆ ਉਹ ਗਿਣਿਆ ਜਾਂਦਾ ਹੈ) ਜਿਸ ਨੇ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ। ਉਹ ਮਨੁੱਖ ਹੀ ਵਡਭਾਗਾ ਹੈ ਜਿਸ ਨੇ ਇਹ ਮੰਤਵ ਪ੍ਰਾਪਤ ਕੀਤਾ ਹੈ :—

"ਜਿਨੀ ਰਾਵਿਆ ਸੋ ਪ੍ਰਭੂ, ਤਿੰਨਾ ਭਾਗੁ ਮਣਾ॥"

ਤੇ ਜਿਤਨੇ ਤੀਕ ਇਹ ਮੰਤਵ ਪ੍ਰਾਪਤ ਨਹੀਂ ਹੁੰਦਾ, ਮਨੁੱਖ ਦਾ ਦੁਖ ਬਣਿਆ ਰਹਿੰਦਾ ਹੈ।

"ਇਕ ਖਿਨੁ ਤਿਸੁ ਬਿਨੁ ਜੀਵਣਾ, ਬਿਰਥਾ ਜਨਮੁ ਜਣਾ॥"

ਤੇ

"ਸੋ ਪ੍ਰਭੁ ਚਿਤਿ ਨ ਆਵਈ, ਕਿਤੜਾ ਦੁਖੁ ਗਣਾ॥"

(੪) ਹੁਣ ਸੁਆਲ ਇਹ ਉੱਠਦਾ ਹੈ ਕਿ ਜੇ ਅਨੰਦ ਪ੍ਰਭੂ ਮਿਲਾਪ ਨਾਲ ਪ੍ਰਾਪਤ

ਹੁੰਦਾ ਹੈ ਤਾਂ ਪ੍ਰਭੂ ਮਿਲਾਪ ਕਿਵੇਂ ਪ੍ਰਾਪਤ ਹੋ ਸਕਦਾ ਹੈ? ਇਸ ਸੁਆਲ ਦਾ ਉੱਤਰ ਇੱਥੇ ਇਹ ਦਿੱਤਾ ਹੈ :—

**ਚੇਤਿ ਗੋਵਿੰਦੁ ਅਰਾਧੀਐ, ਹੋਵੈ ਅਨੰਦੁ ਘਣਾ॥**

ਤੇ

**ਸੰਤ ਜਨਾ ਮਿਲਿ ਪਾਈਐ, ਰਸਨਾ ਨਾਮੁ ਭਣਾ॥**

ਸਿਮਰਨ ਹੀ ਪ੍ਰਭੂ ਮਿਲਾਪ ਦਾ ਸਾਧਨ ਹੈ। ਸਿਮਰਨ ਪਰਮਾਤਮਾ ਦਾ ਪਿਆਰ ਹੈ, ਤੇ ਪਿਆਰ ਨਾਲ ਹੀ ਮਨੁੱਖ ਕਿਸੇ ਦੇ ਪਿਆਰ ਨੂੰ ਜਿੱਤ ਸਕਦਾ ਹੈ। ਸਿਮਰਨ ਦਾ ਤਰੀਕਾ ਇੱਥੇ ਸਿੱਧਾ ਹੀ ਦੱਸਿਆ ਹੈ—ਰਸਨਾ ਨਾਮੁ ਭਣਾ॥ ਜਿਤਨਾ ਕੋਈ ਸਿਮਰਨ ਕਰਦਾ ਹੈ, ਉਤਨਾ ਹੀ ਉਹ ਪਰਮਾਤਮਾ ਦੇ ਨੇੜੇ ਹੁੰਦਾ ਜਾਂਦਾ ਹੈ। ਸਿਮਰਨ ਜੀਭ ਨਾਲ ਕਰਨਾ ਹੈ।

ਪ੍ਰਭੂ ਦੀ ਯਾਦ ਵਿਚ ਰਹਿੰਦਿਆਂ ਮਨੁੱਖ ਚੜ੍ਹਦੀ ਕਲਾ ਵਿਚ ਰਹਿੰਦਾ ਹੈ ਤੇ ਕਿਸੇ ਪ੍ਰਕਾਰ ਦੀ ਕਮਜ਼ੋਰੀ ਉਸ ਦੇ ਨੇੜੇ ਨਹੀਂ ਆ ਸਕਦੀ। ਇਹ ਹੀ ਖ਼ੁਸ਼ੀ ਦਾ ਭੇਤ ਹੈ।

(੫) ਤਾਂ ਕੀ ਫਿਰ ਸਿਮਰਨ ਦੀ ਇੱਛਾ ਆਪਣੇ ਆਪ ਮਨੁੱਖ ਵਿਚ ਪੈਦਾ ਹੋ ਜਾਂਦੀ ਹੈ ਤੇ ਉਸ ਨੂੰ ਸਿਮਰਨ ਦੀ ਜਾਚ ਵੀ ਆਪਣੇ ਆਪ ਆ ਜਾਂਦੀ ਹੈ? ਇਸ ਦਾ ਉੱਤਰ ਇਸ ਪਉੜੀ ਵਿਚ ਇਹ ਦਿੱਤਾ ਹੈ ਕਿ ਮਨੁੱਖ ਨੂੰ ਕੋਈ ਇੱਛਾ ਤੇ ਉਸ ਇੱਛਾ ਦੀ ਪੂਰਤੀ ਲਈ ਲੋੜੀਂਦੀ ਸਾਧਨਾ ਦੀ ਜਾਚ ਕਿਸੇ ਮਹਾਂਪੁਰਸ਼ ਦੀ ਜਾਗ ਨਾਲ ਹੀ ਪ੍ਰਾਪਤ ਹੁੰਦੇ ਹਨ। ਜਿਸ ਮਹਾਂਪੁਰਸ਼ ਨੇ ਆਪ ਉਹ ਕਰਮ ਕਰਕੇ ਵੇਖਿਆ ਹੈ ਤੇ ਸਫ਼ਲਤਾ ਪ੍ਰਾਪਤ ਕਰਕੇ ਦੱਸੀ ਹੈ, ਕੇਵਲ ਉਸ ਦੀ ਸ਼ਖ਼ਸੀਅਤ ਹੀ ਜਾਚਕ ਵਿਚ ਇਹ ਵਿਸ਼ਵਾਸ ਪੈਦਾ ਕਰ ਸਕਦੀ ਹੈ ਕਿ ਇਹ ਮਾਰਗ ਠੀਕ ਹੈ ਅਤੇ ਇਸ 'ਤੇ ਤੁਰਿਆਂ ਮੇਰੀ ਇੱਛਾ ਪੂਰੀ ਹੋਵੇਗੀ। ਸਾਧਨਾ ਦੇ ਕਰਨ ਦੀ ਜਾਚ ਵੀ ਉਸੇ ਮਹਾਂਪੁਰਸ਼ ਤੋਂ ਹੀ ਪ੍ਰਾਪਤ ਹੋ ਸਕਦੀ ਹੈ ਜਿਸ ਨੇ ਸਫ਼ਲਤਾ ਪ੍ਰਾਪਤ ਕੀਤੀ ਹੈ। ਤਾਂ ਤੇ ਪ੍ਰਭੂ ਮਿਲਾਪ ਦੇ ਸਾਧਨ ਇਹ ਹਨ :—

**ਸੰਤ ਜਨਾ ਮਿਲਿ ਪਾਈਐ, ਰਸਨਾ ਨਾਮੁ ਭਣਾ॥**

ਸੰਤ ਤੇ ਗੁਰੂ ਹੀ ਮਨੁੱਖ ਅੰਦਰ ਇਸ ਮਾਰਗ ਦੀ ਇੱਛਾ ਪੈਦਾ ਕਰਦੇ ਹਨ ਤੇ ਇਸ ਸਾਧਨਾ ਲਈ ਉਸ ਨੂੰ ਜਾਚ ਦੱਸਦੇ ਹਨ।

ਗੁਰੂ ਮਿਲਾਪ ਬਾਣੀ ਦੀ ਵਿਚਾਰ ਹੈ।

(੬) ਗੁਰੂ ਕਿਸ ਤਰ੍ਹਾਂ ਪ੍ਰਾਪਤ ਹੋਵੇ? ਭਾਵ ਮਨੁੱਖ ਸਫ਼ਲ ਬਾਣੀ ਦੀ ਵਿਚਾਰ ਕਿਵੇਂ ਕਰੇ? ਇਸ ਦਾ ਉੱਤਰ ਇਹ ਹੈ—

**ਚੇਤਿ ਮਿਲਾਇ ਸੋ ਪ੍ਰਭੂ, ਤਿਸ ਕੈ ਪਾਇ ਲਗਾ॥**

ਨਿਮਰਤਾ ਨਾਲ ਬਾਣੀ ਦਾ ਲੜ ਫੜਿਆਂ ਹੀ ਬਾਣੀ ਦੀ ਸੂਝ ਪ੍ਰਾਪਤ ਹੁੰਦੀ ਹੈ। ਤੇ ਕਿਸੇ ਸਮੇਂ ਵੀ ਬਾਣੀ ਦਾ ਲੜ ਨਹੀਂ ਛੱਡਿਆ ਜਾ ਸਕਦਾ। ਜਦ ਪ੍ਰਭੂ

ਪ੍ਰਾਪਤੀ ਹੋ ਵੀ ਜਾਏ, ਤਦ ਵੀ ਬਾਣੀ (ਗੁਰੂ) ਦਾ ਲੜ ਨਹੀਂ ਛੱਡਿਆ ਜਾ ਸਕਦਾ।

## ਸ਼ਾਸਤ੍ਰਾਰਥ

ਇਸ ਪਉੜੀ ਵਿਚ ਸਿੱਖ ਫ਼ਲਸਫ਼ੇ ਜਾਂ ਦਰਸ਼ਨ ਦੇ ਤਿੰਨ ਮਹਾਨ ਨੁਕਤੇ ਦਿੱਤੇ ਹੋਏ ਹਨ।

(੧) ਪਰਮਾਤਮਾ ਅਨੰਦ ਸਰੂਪ ਹੈ। ਇਸ ਪਉੜੀ ਵਿਚ ਇਹ ਗੱਲ ਵੀ ਦੱਸੀ ਗਈ ਹੈ ਕਿ ਪਰਮਾਤਮਾ ਦੇ ਮਿਲਾਪ ਨਾਲ ਅਨੰਦ ਪ੍ਰਾਪਤ ਹੁੰਦਾ ਹੈ। ਇਸ ਦਾ ਭਾਵ ਇਹ ਹੋਇਆ ਕਿ ਪਰਮਾਤਮਾ ਅਨੰਦ ਸਰੂਪ ਹੈ। ਜੇ ਉਹ ਆਪ ਹੀ ਅਨੰਦ ਸਰੂਪ ਨਾ ਹੋਵੇ ਤਾਂ ਕਿਸੇ ਨੂੰ ਉਸ ਦੇ ਨਾਲ ਮਿਲ ਕੇ ਅਨੰਦ ਕਿਵੇਂ ਪ੍ਰਾਪਤ ਹੋਵੇ। ਉਹ ਅਨੰਦ ਹੈ, ਨਾਲ ਹੀ ਸਤਿ ਤੇ ਚਿਤ ਵੀ ਹੈ, ਕਿਉਂਕਿ ਅਨੰਦ ਉਸ ਨੂੰ ਨਹੀਂ ਹੋ ਸਕਦਾ ਜੋ ਸਤਿ ਤੇ ਚਿੱਤ ਨਹੀਂ ਹੈ ਭਾਵ ਜਿਸ ਦੀ ਹਸਤੀ 'ਆਦਿ ਸਚੁ ਜੁਗਾਦਿ ਸਚੁ' ਨਹੀਂ ਤੇ ਜਿਸ ਦਾ ਗਿਆਨ (ਚਿੱਤ) ਪੂਰਨ ਨਹੀਂ ਹੈ।

ਹੁਣ 'ਸਤਿ' ਨਾਲ 'ਸਤਿ' ਹੀ ਮਿਲ ਸਕਦਾ ਹੈ। ਇਸ ਲਈ ਜੋ ਮਨੁੱਖ ਉਸ ਨੂੰ ਮਿਲਦਾ ਹੈ, ਉਹ ਵੀ ਅਵੱਸ਼ 'ਸਤਿ' ਹੀ ਹੋਵੇਗਾ। ਉਹ 'ਸਚੁ' ਦਾ ਧਾਰਨੀ ਹੋਵੇ, ਤਦ ਹੀ 'ਸਤਿ' ਹੋ ਸਕਦਾ ਹੈ। ਸੋ ਸਿਮਰਨ ਦਾ ਅਸੂਲ ਇਹ ਹੋਇਆ ਕਿ ਮਨੁੱਖ ਸਚੁ ਨੂੰ ਸਮਝੇ ਤੇ ਸਚੁ ਨੂੰ ਧਾਰਨ ਕਰੇ। ਉਹ ਹੀ 'ਸਤਿ' ਹੋ ਕੇ ਪ੍ਰਭੂ ਨੂੰ ਮਿਲ ਸਕੇਗਾ।

(੨) ਮਨੁੱਖ ਅਸਲ ਵਿਚ ਪਰਮਾਤਮਾ ਦੀ ਅੰਸ਼ ਹੈ। ਜੇ ਅੰਸ਼ ਨਾ ਹੋਵੇ ਤਾਂ ਉਸ ਦੇ ਅੰਦਰ ਦਰਸ਼ਨ ਲਈ ਤੜਪ ਕਿਉਂ ਹੋਵੇ। ਜੇ ਮਨੁੱਖ ਕੇਵਲ ਪ੍ਰਕਿਰਤੀ ਹੀ ਹੋਵੇ, ਤਾਂ ਉਸ ਨੂੰ ਧਨ ਪਦਾਰਥ ਦੀ ਪ੍ਰਾਪਤੀ ਨਾਲ, ਸੰਤੁਸ਼ਟਤਾ ਹੋ ਜਾਏ, ਫਿਰ ਉਹ ਦੁਖ ਕਿਉਂ ਅਨੁਭਵ ਕਰੇ। ਜੇ ਉਹ ਨਿਰਾ ਮਨ ਹੀ ਹੋਵੇ ਤਾਂ ਉਸ ਨੂੰ ਵਿੱਦਿਆ ਗਿਆਨ ਦੇ ਪ੍ਰਾਪਤ ਹੋਣ ਨਾਲ ਅਨੰਦ ਪ੍ਰਾਪਤ ਹੋ ਜਾਏ ਤੇ ਉਹ ਦੁਖੀ ਨਾ ਹੋਵੇ। ਉਸ ਦਾ ਅਸਲਾ ਕੁਝ ਹੋਰ ਹੈ ਤੇ ਉਸੇ ਅਸਲੇ ਦੇ ਮਿਲਾਪ ਨਾਲ ਹੀ ਉਸ ਨੂੰ ਖ਼ੁਸ਼ੀ ਹੋ ਸਕਦੀ ਹੈ। ਉਹ ਆਤਮਾ ਹੈ ਤੇ ਉਸ ਦੀ ਆਤਮਾ ਦਾ ਅਸਲਾ ਪਰਮਾਤਮਾ ਹੈ ਤੇ ਇਸੇ ਲਈ ਜਿੰਨੇ ਤੀਕ ਉਸ ਦੀ ਆਤਮਾ ਆਪਣੇ ਅਸਲੇ ਨੂੰ ਮਿਲਦੀ ਨਹੀਂ, ਉਸ ਦੇ ਅੰਦਰ ਇਕ ਧੂਹ ਪੈਂਦੀ ਰਹਿੰਦੀ ਹੈ। ਸੋ, ਮਨੁੱਖ ਆਤਮਾ ਹੈ।

(੩) ਪ੍ਰੇਮ ਹੀ ਮਨੁੱਖੀ ਅਨੰਦ ਦਾ ਸਾਧਨ ਹੈ, ਪਦਾਰਥ ਨਹੀਂ। ਪਰਮਾਤਮਾ ਅਸਲ ਵਿਚ ਪ੍ਰੇਮ ਹੀ ਹੈ। ਪ੍ਰੇਮ ਹੀ ਪੂਰਨ ਸੱਚਾਈ ਹੈ ਤੇ ਪ੍ਰੇਮ ਨਾਲ ਹੀ ਮਨੁੱਖ ਸੱਚਾ ਹੋ ਸਕਦਾ ਹੈ। ਪ੍ਰੇਮ ਹੀ ਸਿਮਰਨ ਹੈ। ਸੱਚਾਈ ਨੂੰ ਪ੍ਰੇਮ ਕਰਨ ਵਾਲਾ ਮਨੁੱਖ ਸੱਚ ਰੂਪ ਹੀ ਹੋ ਜਾਂਦਾ ਹੈ। ਅਸੂਲ ਇਹ ਹੈ ਕਿ ਮਨੁੱਖ ਜਿਸ ਚੀਜ਼ ਨੂੰ, ਜਿਸ ਰੂਪ ਨੂੰ, ਜਿਸ ਭਾਵ ਤੇ ਵਿਚਾਰ ਨੂੰ ਪ੍ਰੇਮ ਕਰੇ, ਉਹ ਉਸ ਦਾ ਰੂਪ ਧਾਰਨ ਕਰ ਲੈਂਦਾ ਹੈ। ਬਸ ਜਦੋਂ ਮਨੁੱਖ ਸੱਚ ਨੂੰ ਪ੍ਰੇਮ ਕਰਦਾ ਹੈ, ਉਹ ਆਪ ਹੀ ਸੱਚ-ਰੂਪ

ਹੋ ਜਾਂਦਾ ਹੈ ਤੇ ਇਹੋ ਪਰਮਾਤਮਾ ਦਾ ਮਿਲਾਪ ਅਖਵਾਉਂਦਾ ਹੈ। ਜਿਸ ਆਦਰਸ਼ ਨੂੰ ਮਨੁੱਖ ਪ੍ਰੇਮ ਕਰੇ, ਉਸ ਨੂੰ ਉਹ ਪ੍ਰਾਪਤ ਕਰ ਲੈਂਦਾ ਹੈ।

## ਧਰਮਾਰਥ

ਇਸ ਪਉੜੀ ਵਿਚ ਸਿੱਖ ਧਰਮ ਦੇ ਦੋ ਵੱਡੇ ਅਸੂਲ ਦੱਸੇ ਹੋਏ ਹਨ :—

(੧) ਸੰਤ ਸ਼ਰਨ ਤੇ ਗੁਰੂ ਸ਼ਰਨ—ਸਿੱਖ ਧਰਮ ਦਾ ਪਹਿਲਾ ਅਸੂਲ ਹੈ। ਗੁਰੂ ਮੰਤ੍ਰ ਹੀ ਹੈ ਭਾਵ ਸੰਪੂਰਨ ਮਨੁੱਖ ਹੈ। ਗੁਰੂ ਦੀ ਸੰਗਤ ਤੇ ਕਿਰਪਾ ਨਾਲ ਹੀ ਕੋਈ ਅਧਿਆਤਮਕ ਉੱਨਤੀ ਸੰਭਵ ਹੈ। ਗੁਰੂ ਦਾ ਅਸਲ ਰੂਪ ਬਾਣੀ ਹੀ ਹੈ। ਬਾਣੀ ਦੀ ਵਿਚਾਰ ਨਾਲ ਹੀ ਮਨੁੱਖ ਅੰਦਰ ਇਹ ਜਾਗ੍ਰਿਤੀ ਪੈਦਾ ਹੁੰਦੀ ਹੈ ਕਿ ਉਸ ਦਾ ਜੀਵਨ ਮੰਤਵ ਕੀ ਹੈ? ਮੰਤਵ ਪਤਾ ਲੱਗਣ 'ਤੇ ਉਸ ਨੂੰ ਪ੍ਰਾਪਤੀ ਦੇ ਸਾਧਨ ਦਾ ਪਤਾ ਵੀ ਬਾਣੀ ਵਿਚੋਂ ਹੀ ਲੱਗਦਾ ਹੈ ਤੇ ਫਿਰ ਉਸ ਸਾਧਨ ਨੂੰ ਕਰਨ ਦੀ ਜਾਚ ਵੀ ਬਾਣੀ ਵਿਚੋਂ ਹੀ ਪਤਾ ਲੱਗਦੀ ਹੈ। 'ਗੁਰ-ਪ੍ਰਸਾਦਿ' ਤੋਂ ਬਿਨਾਂ ਸਿੱਖ ਧਰਮ ਵਿਚ ਇਕ ਕਦਮ ਵੀ ਨਹੀਂ ਤੁਰਿਆ ਜਾ ਸਕਦਾ।

(੨) ਗੁਰਬਾਣੀ ਵਿਚ ਸਭ ਤੋਂ ਵੱਡਾ ਅਸੂਲ ਸਿਮਰਨ ਦਾ ਹੈ। ਜਿਉਂ-ਜਿਉਂ ਕੋਈ ਬਾਣੀ ਦੀ ਵਿਚਾਰ ਕਰਦਾ ਹੈ, ਉਸ ਵਿਚ ਸਿਮਰਨ ਦੀ ਮਹਾਨਤਾ ਤੇ ਸਿਮਰਨ ਕਰਨ ਦੀ ਸੂਝ ਪੈਦਾ ਹੁੰਦੀ ਹੈ। ਜ਼ਬਾਨੀ ਰਟਨ ਹੀ ਬੜੀ ਵੱਡੀ ਚੀਜ਼ ਹੈ। ਬਾਣੀ ਦਾ ਵਿਚਾਰ ਵੀ ਸਿਮਰਨ ਦਾ ਇਕ ਰੂਪ ਹੈ।

## ਇਤਿਹਾਸਾਰਥ

ਜ਼ਰੂਰੀ ਸੁਆਲ ਤਾਂ ਇਹ ਪੈਦਾ ਹੁੰਦਾ ਹੈ ਕਿ ਕੀ ਸੱਚਮੁੱਚ ਸਿਮਰਨ ਕਰਨ ਨਾਲ ਕਿਸੇ ਨੂੰ ਅਨੰਦ ਪ੍ਰਾਪਤ ਹੋਇਆ ਹੈ ਤੇ ਕੀ ਗੁਰੂ ਮਿਲਾਪ ਨਾਲ ਸਿਮਰਨ ਕਰਨ ਦੀ ਜਾਚ ਕਿਸੇ ਨੂੰ ਆਈ ਹੈ? ਇਸ ਗੱਲ ਦਾ ਉੱਤਰ ਸਿੱਖ ਇਤਿਹਾਸ ਤੇ ਹੋਰ ਸਾਰੇ ਧਰਮ ਇਤਿਹਾਸ ਵਿਚ ਇੰਨਾ ਸਪੱਸ਼ਟ ਹੈ ਕਿ ਉਸ ਬਾਰੇ ਬਹੁਤ ਲਿਖਣ ਦੀ ਲੋੜ ਨਹੀਂ ਹੈ। ਗੁਰੂ ਨਾਨਕ ਸਾਹਿਬ ਦਾ ਸਾਰਾ ਕੁਝ ਸਾਨੂੰ ਪਤਾ ਨਹੀਂ ਪਰ ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਹੋਰ ਸਾਰੇ ਗੁਰ-ਵਿਅਕਤੀ ਕਿਵੇਂ ਮਹਾਨ ਬਣੇ? ਗੁਰੂ ਮਿਲਾਪ ਸਿਮਰਨ ਤੇ ਸੇਵਾ ਦੁਆਰਾ। ਗੁਰੂ ਅਰਜਨ ਸਾਹਿਬ ਨੇ ਦਾਅਵਾ ਕੀਤਾ ਹੈ :—

ਹਰਿ ਸਿਮਰਨਿ ਨੀਚ ਚਹੁ ਕੁੰਟਿ ਜਾਤੇ॥

ਤੇ ਕਈ ਥਾਈਂ ਉਹਨਾਂ ਗਿਣਿਆ ਹੈ ਕਿ ਕਬੀਰ, ਨਾਮਦੇਵ, ਰਵਿਦਾਸ, ਧੰਨਾ, ਸੈਣ ਆਦਿ ਕਿਵੇਂ ਉੱਚੇ ਹੋਏ?

ਹਰ ਮਹਾਨ ਆਦਮੀ ਕੇਵਲ ਸਿਮਰਨ ਕਰਕੇ ਹੀ ਮਹਾਨ ਹੋਇਆ ਹੈ। ਉਸ ਦੇ ਅੰਦਰ ਸੱਚਾਈ ਦੀ ਲਗਨ ਪੈਦਾ ਹੋਈ ਤੇ ਉਸ ਲਗਨ ਨੇ ਉਸ ਨੂੰ ਮਹਾਨ ਕਰ ਦਿੱਤਾ। ਹਰ ਇਤਿਹਾਸ ਵਿਚ ਇਹ ਗੱਲ ਪ੍ਰਤੱਖ ਹੈ।

ਸੋ, ਸਿਮਰਨ ਦਾ ਅਸੂਲ ਪੂਰਨ ਸੱਚ ਹੈ। ਅੱਗੋਂ ਜੋ ਅਵਸਥਾ ਬਣਦੀ ਹੈ ਜਿਸ ਨੂੰ ਇਸ ਪਉੜੀ ਵਿਚ 'ਦਰਸਨ' ਕਿਹਾ ਹੈ, 'ਮਿਲਾਪ' ਕਿਹਾ ਹੈ, ਉਹ ਤਾਂ ਮਨੁੱਖੀ ਮਨ ਦੀ ਅਵਸਥਾ ਹੈ ਤੇ ਉਹ ਹੀ ਅਨੁਭਵ ਕਰ ਸਕਦਾ ਹੈ ਜਿਸ ਨੂੰ ਪ੍ਰਾਪਤੀ ਹੋਈ ਹੈ। ਪੂਰਨ ਸੱਚਾਈ ਪਰਮਾਤਮਾ ਹੀ ਹੈ ਕਿਉਂਕਿ ਕੇਵਲ ਉਹ ਹੀ :

**'ਜਲਿ ਥਲਿ ਮਹੀਅਲਿ ਪੂਰਿਆ, ਰਵਿਆ ਵਿਚਿ ਵਣਾ॥'**

ਹੈ ਤੇ ਸਚੁ ਹੈ ਹੀ ਉਹ ਜੋ ਸਮੇਂ ਤੇ ਸਥਾਨ ਦੀ ਸੀਮਾ ਵਿਚ ਨਹੀਂ ਹੈ।

*****

## ੩. ਵੈਸਾਖੁ

ਵੈਸਾਖਿ ਧੀਰਨਿ ਕਿਉ ਵਾਢੀਆ, ਜਿਨਾ ਪ੍ਰੇਮ ਬਿਛੋਹੁ॥
ਹਰਿ ਸਾਜਨੁ ਪੁਰਖੁ ਵਿਸਾਰਿ ਕੈ, ਲਗੀ ਮਾਇਆ ਧੋਹੁ॥
ਪੁਤ੍ਰ ਕਲਤ੍ਰ ਨ ਸੰਗਿ ਧਨਾ, ਹਰਿ ਅਵਿਨਾਸੀ ਓਹੁ॥
ਪਲਚਿ ਪਲਚਿ ਸਗਲੀ ਮੁਈ, ਝੂਠੈ ਧੰਧੈ ਮੋਹੁ॥
ਇਕਸੁ ਹਰਿ ਕੇ ਨਾਮ ਬਿਨੁ, ਅਗੈ ਲਈਅਹਿ ਖੋਹਿ॥
ਦਯੁ ਵਿਸਾਰਿ ਵਿਗੁਚਣਾ, ਪ੍ਰਭ ਬਿਨੁ ਅਵਰੁ ਨ ਕੋਇ॥
ਪ੍ਰੀਤਮ ਚਰਣੀ ਜੋ ਲਗੇ, ਤਿਨ ਕੀ ਨਿਰਮਲ ਸੋਇ॥
ਨਾਨਕ ਕੀ ਪ੍ਰਭ ਬੇਨਤੀ, ਪ੍ਰਭ ਮਿਲਹੁ ਪਰਾਪਤਿ ਹੋਇ॥
ਵੈਸਾਖੁ ਸੁਹਾਵਾ ਤਾਂ ਲਗੈ, ਜਾ ਸੰਤੁ ਭੇਟੈ ਹਰਿ ਸੋਇ॥ ੩॥

### ਸ਼ਬਦਾਰਥ

ਬਾਰਹਮਾਹ ਦੀ ਇਸ ਪਉੜੀ ਦੇ ਸ਼ਬਦੀ ਅਰਥ ਇਸ ਪ੍ਰਕਾਰ ਹਨ :—

(੧) ਇਸ ਜੀਵਨ ਵਿਚ (ਵੈਸਾਖਿ) ਐਸੀਆਂ ਜੀਵ-ਰੂਪੀ ਇਸਤਰੀਆਂ, ਜੋ ਪ੍ਰਭੂ ਨੂੰ ਛੱਡ ਕੇ ਵਿਦੇਸ਼ ਆਈਆਂ ਹੋਈਆਂ ਹਨ (ਵਾਢੀਆ) ਤੇ ਜਿਨ੍ਹਾਂ ਨੂੰ ਪ੍ਰੇਮੀ-ਪਰਮਾਤਮਾ ਤੋਂ ਵਿਛੋੜਾ ਪਿਆ ਹੋਇਆ ਹੈ, ਉਹ ਕਿਵੇਂ ਹੌਂਸਲਾ-ਧੀਰਜ (ਧੀਰਨਿ) ਕਰਕੇ ਸੰਤੁਸ਼ਟ ਤੇ ਪ੍ਰਸੰਨ ਹੋਣ।

(੨) (ਐਸੀਆਂ ਜੀਵ-ਇਸਤਰੀਆਂ ਕਿਵੇਂ ਧੀਰਜ ਪਕੜਨ), ਜੋ ਹਰੀ ਸੱਜਣ (ਸੱਜਣ=ਸੱਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍॥ ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ੍॥), ਜੋ ਹਰ ਥਾਂ 'ਤੇ ਧੀਰਜ ਤੇ ਸਹਾਰਾ ਦੇਣ ਵਾਲਾ ਹੈ=ਪੁਰਖੁ) ਨੂੰ ਭੁਲਾ ਚੁੱਕੀਆਂ ਹਨ ਅਤੇ ਜਿਨ੍ਹਾਂ ਨੂੰ ਮਾਇਆ ਦੀ ਖਿੱਚ (ਧੋਹੁ) ਲੱਗ ਗਈ ਹੈ, ਭਾਵ ਜੋ ਮਾਇਆ ਨੂੰ ਪਿਆਰ ਕਰਦੀਆਂ ਹਨ।

(੩) (ਐਸੀਆਂ ਜੀਵ-ਇਸਤਰੀਆਂ ਕਿਵੇਂ ਧੀਰਜ ਪਕੜਨ) ਜੋ ਪੁਤਰ, ਇਸਤਰੀ ਤੇ ਧਨ ਨੂੰ ਆਪਣਾ ਮਿਤਰ (ਸੰਗਿ=ਸੱਜਣ) ਸਮਝ ਬੈਠੀਆਂ ਹਨ, ਜਿਨ੍ਹਾਂ ਨੇ ਸਮੇਂ ਸਿਰ ਸਾਥ ਦੇਣਾ ਨਹੀਂ ਜਿਵੇਂ ਸੱਜਣ ਦਿੰਦੇ ਹਨ ਕਿਉਂਕਿ ਉਹ ਆਪ ਹੀ ਅਵਿਨਾਸੀ ਨਹੀਂ ਹਨ ਤੇ ਪ੍ਰਭੂ ਨੂੰ ਸੱਜਣ ਨਹੀਂ ਬਣਾਇਆ ਜੋ ਸਦਾ ਕਾਇਮ ਰਹਿਣ ਵਾਲਾ (ਅਵਿਨਾਸੀ) ਹੈ।

(੪) ਸੋ, ਸਾਰਾ ਸੰਸਾਰ (ਸਾਰੇ ਜੀਵ=ਸਗਲੀ) ਮਾਇਆ ਦੇ ਝੂਠੇ ਧੰਧਿਆਂ ਤੇ ਝੂਠੇ ਸੰਬੰਧੀਆਂ ਦੇ ਮੋਹ ਵਿਚ ਫਸਿਆ (ਪਲਚਿ ਪਲਚਿ) ਨਾਸ਼ ਹੋ ਰਿਹਾ

ਹੈ। (ਮੁਈ=ਆਤਮਕ ਉੱਨਤੀ ਨਹੀਂ ਕਰ ਰਿਹਾ)।

(੫) (ਮਾਇਆ ਇਕੱਠੀ ਕਰਨ ਲਈ ਸਾਰੇ ਲੋਕ ਯਤਨ ਕਰਦੇ ਹਨ) ਪਰ ਪਰਮਾਤਮਾ ਦੇ ਦਰਬਾਰ ਵਿਚ (ਅਗੈ) ਸਿਵਾਏ ਨਾਮ ਦੇ ਹੋਰ ਕੋਈ ਸ਼ੈ, ਮਾਇਆ ਆਦਿਕ ਨਹੀਂ ਪੁੱਜ ਸਕਦੀ (ਲਈਅਹਿ ਖੋਹਿ=ਖੋਹ ਲਈ ਜਾਂਦੀ ਹੈ ਭਾਵ ਉਹਨਾਂ ਚੀਜ਼ਾਂ ਦਾ ਮਨੁੱਖ ਨੂੰ ਅੰਤਮ ਕਿਸਮਤ ਦੇ ਬਣਾਉਣ ਵਿਚ ਕੋਈ ਲਾਭ ਨਹੀਂ ਹੁੰਦਾ)।

(੬) (ਤਾਂ ਤੇ ਠੀਕ ਗੱਲ ਇਹ ਹੈ ਕਿ) ਪਰਮਾਤਮਾ (ਦਯੁ) ਨੂੰ ਵਿਸਾਰ ਕੇ ਖੁਆਰ (ਵਿਗੁਚਣਾ) ਹੋਣਾ ਪੈਂਦਾ ਹੈ (ਕਿਉਂਕਿ) ਪਰਮਾਤਮਾ ਤੋਂ ਬਿਨਾਂ ਮਨੁੱਖ ਦਾ ਕੋਈ ਸੱਜਣ ਨਹੀਂ ਹੁੰਦਾ।

(੭) (ਅਤੇ) ਜੋ ਜੀਵ-ਇਸਤਰੀਆਂ ਪ੍ਰੀਤਮ-ਪਰਮਾਤਮਾ ਦੀ ਚਰਨੀਂ ਲੱਗਦੀਆਂ ਹਨ, ਉਹਨਾਂ ਦੀ ਨਿਰਮਲ ਸੋਭਾ ਪਸਰਦੀ ਹੈ (ਭਾਵ ਉਹ ਮਹਾਤਮਾ ਤੇ ਭਗਤ ਕਰਕੇ ਪ੍ਰਸਿੱਧ ਹੁੰਦੇ ਹਨ)।

(੮) ਇਸ ਲਈ ਨਾਨਕ ਇਹ ਬੇਨਤੀ ਕਰਦਾ ਹੈ, ਹੇ ਪ੍ਰਭੂ! ਮੈਨੂੰ ਪਰਤੱਖ (ਪਰਾਪਤਿ) ਦਰਸ਼ਨ ਦਿਉ।

(੯) ਇਹ ਜੀਵਨ (ਵੈਸਾਖੁ) ਸੁਆਦਲਾ (ਸੁਹਾਣਾ) ਤੇ ਸੁਹਣਾ ਤਦ ਹੀ ਬਣ ਸਕਦਾ ਹੈ, ਜੇ ਮਨੁੱਖ ਗੁਰੂ (ਸੰਤੁ) ਦੇ ਮਿਲਾਪ (ਭੇਟੈ) ਦੁਆਰਾ ਹਰੀ-ਪਰਮਾਤਮਾ ਦੀ ਸੋਝੀ (ਸੋਇ) ਪ੍ਰਾਪਤ ਕਰ ਸਕੇ।

## ਭਾਵਾਰਥ

ਇਸ ਪਉੜੀ ਵਿਚ ਖ਼ਿਆਲਾਂ ਦੀ ਸੰਗਲੀ ਇਸ ਪ੍ਰਕਾਰ ਦੀ ਜਾਪਦੀ ਹੈ :—

(੧) ਇਸ ਪਉੜੀ ਅਨੁਸਾਰ ਮਨੁੱਖ ਦੀ ਪਹਿਲੀ ਇੱਛਾ ਇਹ ਹੈ ਕਿ ਉਹ ਸੁਹਾਣਾ ਜੀਵਨ (ਵੈਸਾਖੁ ਸੁਹਾਵਾ) ਬਤੀਤ ਕਰੇ। ਹਰ ਮਨੁੱਖ ਦੀ ਇਹ ਬੁਨਿਆਦੀ ਇੱਛਾ ਹੈ ਤੇ ਮਨੁੱਖ ਦੇ ਹਰ ਕਰਮ ਦਾ ਇਹੋ ਨਿਸ਼ਾਨਾ ਹੈ। ਜੀਵਨ ਬੜਾ ਲੰਮਾ ਹੈ, ਇਹ ਕਈ ਜੂਨਾਂ ਜਾਂ ਪੜਾਵਾਂ ਵਿਚੋਂ ਲੰਘਦਾ ਆ ਰਿਹਾ ਹੈ, ਮਨੁੱਖ ਦੇ ਤੌਰ 'ਤੇ ਹੀ ਕਿੰਨੇ ਹੀ ਜੀਵਨ ਇਕ ਆਤਮਾ ਪ੍ਰਾਪਤ ਕਰਦੀ ਰਹਿੰਦੀ ਹੈ। ਇਹ ਸਾਰਾ ਜੀਵਨ ਭਾਵ ਆਤਮਾ ਦਾ ਸਾਰਾ ਚੱਕਰ ਕਿਵੇਂ ਸੁਖਾਲਾ ਹੋਵੇ? ਇਹ ਮਨੁੱਖ ਦੀ ਅੰਤ੍ਰੀਵ ਇੱਛਾ ਹੈ। ਭਗਤ ਭਾਵੇਂ ਕੇਵਲ 'ਪ੍ਰੀਤਿ ਚਰਨ ਕਮਲਾਰੇ' ਹੀ ਮੰਗਦਾ ਹੈ ਪਰ ਉਹ ਇਹ ਤਦ ਹੀ ਮੰਗਦਾ ਹੈ ਕਿ ਇਸ 'ਪ੍ਰੀਤ ਚਰਨ' ਦੀ ਦਸ਼ਾ ਵਿਚ ਉਸ ਨੂੰ ਜੀਵਨ ਸੁਹਾਵਾ ਲੱਗਦਾ ਹੈ।

(੨) ਜਦ ਮਨੁੱਖ ਦੀ 'ਸੁਹਾਵਾ ਜੀਵਨ' ਬੁਨਿਆਦੀ ਇੱਛਾ ਹੈ, ਤਦ ਉਹ ਦੁਖ ਵਿਚ ਕਿਉਂ ਫਸਦਾ ਹੈ (ਵਿਗੁਚਣਾ=ਖੁਆਰ ਹੋਣਾ)? ਇਸ ਪ੍ਰਸ਼ਨ ਦਾ ਉੱਤਰ ਇਹ ਹੈ ਕਿ ਮਨੁੱਖ ਯਤਨ ਤਾਂ ਸੁਖ ਲਈ ਕਰਦਾ ਹੈ, ਪਰ ਆਪਣੀ ਸਮਝ ਅਨੁਸਾਰ (ਗੁਰੂ ਦੀ ਸਮਝ ਅਗਵਾਈ ਅਨੁਸਾਰ ਨਹੀਂ—ਸੰਤ ਭੇਟੇ ਹਰਿ ਸੋਇ) ਉਹ ਟਪਲਾ ਖਾ ਜਾਂਦਾ ਹੈ। ਟਪਲਾ ਇਹ ਖਾ ਜਾਂਦਾ ਹੈ ਕਿ ਮਾਇਆ ਨੂੰ ਪਰਮ ਮਿੱਤਰ ਸਮਝ

ਲੈਂਦਾ ਹੈ ਤੇ ਇਸ ਨੂੰ ਪਿਆਰ ਕਰਨ ਲੱਗ ਪੈਂਦਾ ਹੈ ਤੇ (ਦਯੁ ਵਿਸਾਰਿ ਵਿਗੁਚਣਾ) ਪਰਮਾਤਮਾ ਨੂੰ ਭੁਲਾ ਦਿੰਦਾ ਹੈ।

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ॥
ਕਸਤੂਰਿ ਕੁੰਗੂ ਅਗਰਿ ਚੰਦਨਿ, ਲੀਪਿ ਆਵੈ ਚਾਉ॥
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥

ਪਰਮਾਤਮਾ ਅਸਲ ਸੱਜਣ ਹੈ—ਸੱਜਣ ਉਹ ਹੈ ਜੋ ਹਰ ਥਾਂ ਸਹਾਇਤਾ ਕਰੇ। ਪਰ ਮਨੁੱਖ ਪਰਮਾਤਮਾ ਨੂੰ ਸੱਜਣ ਨਹੀਂ ਸਮਝਦਾ ਤੇ ਮਾਇਆ ਨੂੰ ਸਮਝਦਾ ਹੈ। ਫਿਰ ਮਾਇਆ ਉਸ ਨੂੰ ਧੋਖਾ ਦਿੰਦੀ ਹੈ (ਇਕਸੁ ਹਰਿ ਕੇ ਨਾਮ ਬਿਨੁ, ਅਗੈ ਲਈਅਹਿ ਖੋਹਿ), ਮਨੁੱਖ ਦਾ ਸਾਥ ਛੱਡ ਜਾਂਦੀ ਹੈ। ਮਾਇਆ ਉਸ ਤੋਂ 'ਝੂਠੈ ਧੰਧੈ' ਕਰਾਂਦੀ ਹੈ ਤੇ ਕੀਤੇ ਕੁਕਰਮਾਂ ਦੀ ਉਸ ਨੂੰ ਸਜ਼ਾ ਭੁਗਤਣੀ ਪੈਂਦੀ ਹੈ। ਬਹੁਤ ਸਾਰੇ ਕੁਕਰਮ ਤੇ ਅਨਿਆਂ ਮਨੁੱਖ ਦੌਲਤ ਦੇ ਲਾਲਚ ਲਈ ਹੀ ਕਰਦਾ ਹੈ।

ਪਰ ਮਨੁੱਖ ਮਾਇਆ ਨੂੰ ਪਿਆਰ ਕਿਉਂ ਕਰਦਾ ਹੈ? ਇਸ ਦਾ ਉੱਤਰ ਇੱਥੇ ਇਹ ਦਿੱਤਾ ਹੈ, ਕਿ ਉਹ 'ਮੋਹੁ' ਵਿਚ ਹੈ—ਪੁਤ੍ਰ ਤੇ ਕਲਤ੍ਰ—ਇਸਤਰੀ ਨੂੰ ਮੋਹ ਕਰਦਾ ਹੈ ਤੇ ਉਹਨਾਂ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਆਪ ਕੁਕਰਮ ਕਰਦਾ ਹੈ। ਹੱਕ ਹਲਾਲ ਦੀ ਕਮਾਈ ਨਾਲ ਪੁਤ੍ਰ-ਕਲਤ੍ਰ ਦੀ ਸੇਵਾ ਤਾਂ ਕਰਨੀ ਬਣਦੀ ਹੈ, ਪਰ ਆਪਣੀ ਆਤਮਾ 'ਤੇ ਭਾਰੂ ਹੋ ਕੇ ਇਹ ਨਹੀਂ ਕਰਨਾ ਬਣਦਾ। ਮਨੁੱਖ ਪੁਤ੍ਰ-ਕਲਤ੍ਰ ਨੂੰ ਪਰਮ ਮਿੱਤਰ ਸਮਝਦਾ ਹੈ—ਇਹ ਵੀ ਉਸਨੂੰ ਟਪਲਾ ਲੱਗਦਾ ਹੈ।

ਸੋ ਗੁਰੂ ਦੀ ਅਗਵਾਈ ਤੋਂ ਬਿਨਾਂ, ਮਨੁੱਖ ਮਾਇਆ ਤੇ ਮੋਹ ਦਾ ਜੀਵਨ ਬਤੀਤ ਕਰਦਾ ਹੈ, ਤੇ ਟਪਲਾ ਉਸ ਨੂੰ ਇਹ ਲੱਗਦਾ ਹੈ ਕਿ ਮਾਇਆ ਤੇ ਪੁਤ੍ਰ-ਕਲਤ੍ਰ ਉਸ ਦੇ ਸੱਜਣ ਹਨ।

(੩) ਪੁਤ੍ਰ-ਕਲੱਤ੍ਰ ਕਿਉਂ ਸੱਜਣ ਨਹੀਂ ਤੇ 'ਹਰਿ ਸਾਜਨੁ' ਕਿਉਂ ਹੈ? ਮਾਇਆ ਕਿਉਂ ਸੱਜਣ ਨਹੀਂ ਤੇ 'ਦਯੁ' ਕਿਉਂ ਸੱਜਣ ਹੈ? ਇਹਨਾਂ ਸੁਆਲਾਂ ਦਾ ਉੱਤਰ ਇਹ ਦਿੱਤਾ ਹੈ ਕਿ ਸੱਜਣ ਉਹ ਹੈ, ਜਿਸ ਦੇ ਆਸਰੇ ਮਨੁੱਖ ਦੀ ਐਸੀ ਜੀਵਨੀ ਬਣੇ ਕਿ ਉਸ ਨੂੰ 'ਨਿਰਮਲ ਸੋਇ' ਪ੍ਰਾਪਤ ਹੋਵੇ। ਪਰਮਾਤਮਾ ਦੇ 'ਸਜਣੁ' ਹੋਣ ਨਾਲ ਮਨੁੱਖ ਦੀ 'ਨਿਰਮਲ ਸੋਇ' ਬਣਦੀ ਹੈ ਤੇ ਮਾਇਆ ਨਾਲ ਉਸ ਦਾ 'ਅਪਜਸ' ਹੁੰਦਾ ਹੈ। ਅਪਜਸ ਕੁਕਰਮ ਨਾਲ ਹੁੰਦਾ ਹੈ ਤੇ ਮਾਇਆ ਲਈ ਕੁਕਰਮ ਕਰਨੇ ਪੈਂਦੇ ਹਨ, ਮਾਇਆ ਜਿਸ ਲਈ 'ਝੂਠੇ ਧੰਧੈ' ਵਿਚ ਫਸੇ—ਦਸਾਂ ਨਹੁੰਆਂ ਦੀ ਕਿਰਤ ਵੱਖਰੀ ਚੀਜ਼ ਹੈ। ਮਾਇਆ ਦੀ ਤ੍ਰਿਸ਼ਨਾ ਵਿਚ ਫਸਿਆ ਮਨੁੱਖ ਦੂਜਿਆਂ ਨਾਲ ਧੱਕਾ ਕਰਦਾ ਹੈ ਤੇ ਉਸ ਦੀ ਸੋਭਾ ਨਾਸ਼ ਹੁੰਦੀ ਹੈ।

ਪਰਮਾਤਮਾ ਦਾ ਨਾਮ ਕਿਉਂ ਸੱਜਣ ਹੈ? ਪਰਮਾਤਮਾ ਦਾ ਨਾਮ ਮਨੁੱਖ ਦੀ 'ਨਿਰਮਲ ਸੋਇ' ਪੈਦਾ ਕਰਦਾ ਹੈ (ਪ੍ਰੀਤਮ ਚਰਣੀ ਜੋ ਲਗੇ, ਤਿਨ ਕੀ ਨਿਰਮਲ ਸੋਇ)। 'ਨਿਰਮਲ ਸੋਇ' ਕਿਵੇਂ ਪੈਦਾ ਹੁੰਦੀ ਹੈ?

ਪ੍ਰਭ ਕਾ ਸਿਮਰਨੁ ਸਭ ਤੇ ਊਚਾ॥
ਪ੍ਰਭ ਕੈ ਸਿਮਰਨਿ ਉਧਰੇ ਮੂਚਾ॥
ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ॥
ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ॥
(ਸੁਖਮਨੀ)

ਤ੍ਰਿਸ਼ਨਾ ਬੁੱਝਣ ਨਾਲ 'ਨਿਰਮਲ ਸੋਇ' ਪੈਦਾ ਹੁੰਦੀ ਹੈ ਕਿਉਂਕਿ ਮਨੁੱਖ 'ਪਰਉਪਕਾਰੀ' ਹੋ ਜਾਂਦਾ ਹੈ ਤੇ ਕਿਸੇ ਨਾਲ ਧੱਕਾ ਨਹੀਂ ਕਰਦਾ। ਇਸੇ ਲਈ :-

'ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ॥'

ਕਿਉਂਕਿ—

'ਇਕਸੁ ਹਰਿ ਕੈ ਨਾਮ ਬਿਨੁ, ਅਗੈ ਲਈਅਹਿ ਖੋਹਿ॥'

ਫਿਰ ਨਾਮ ਜਪਣ ਨਾਲ ਪ੍ਰਾਪਤ ਕੀਤੇ ਗੁਣ ਨਾਸ਼ ਨਹੀਂ ਹੁੰਦੇ ਪਰ ਮਾਇਆ ਅਵੱਸ਼ ਇੱਥੇ ਹੀ ਰਹਿ ਜਾਂਦੀ ਹੈ; ਇਕ ਜਨਮ ਤੋਂ ਦੂਜੇ ਜਨਮ ਤੀਕ ਸਾਡੇ ਨਾਲ ਨਹੀਂ ਜਾ ਸਕਦੀ ਪਰ ਨਾਮ ਦੁਆਰਾ ਪ੍ਰਾਪਤ ਕੀਤਾ ਸੁਭਾਅ ਤੇ ਆਚਰਣ ਸਦਾ ਮਨੁੱਖੀ ਆਤਮਾ ਦੇ ਨਾਲ ਰਹਿੰਦਾ ਹੈ। ਇਹੋ 'ਹਰਿ ਅਵਿਨਾਸੀ' ਓਹੁ ਹੈ।

ਸਗੋਂ ਨਾਮ ਮਨੁੱਖ ਨੂੰ 'ਝੂਠੈ ਧੰਧੈ ਮੋਹੁ' ਤੋਂ ਬਚਾਉਂਦਾ ਹੈ। ਜਦੋਂ ਮਨੁੱਖ ਕਿਸੇ ਗਿਰਾਵਟ ਵਿਚ ਪੈਣ ਲੱਗਦਾ ਹੈ, ਤਾਂ ਨਾਮ 'ਧੀਰਨਿ' ਬਣਦਾ ਹੈ—ਬੁਰਾਈ ਦੇ ਵਿਰੁੱਧ ਓਟ-ਸਹਾਰਾ ਬਣਦਾ ਹੈ ਤੇ ਮਨੁੱਖ ਨੂੰ ਕੁਕਰਮ ਤੋਂ ਬਚਾ ਲੈਂਦਾ ਹੈ ਤੇ ਉਸ ਨੂੰ ਅਪਜਸ ਤੋਂ ਬਚਾ ਲੈਂਦਾ ਹੈ। ਨਾਮ ਮਨੁੱਖ ਦੇ ਅੰਦਰ ਬਣਿਆ ਹੋਇਆ ਆਚਰਨ ਹੈ। ਮਨੁੱਖ ਦਾ ਉਜਾਗਰ ਹੋਇਆ ਮਨ ਹੀ ਪਰਮਾਤਮਾ ਨਾਮ ਦਾ ਸਰੂਪ ਹੈ, ਸ਼ੁਭ ਤੇ ਨੇਕ ਕਰਮ ਹੀ ਨਾਮ ਸਿਮਰਨ ਦਾ ਫਲ ਹੈ। ਨਾਮ ਬੁਰੀ ਇੱਛਾ ਤ੍ਰਿਸ਼ਨਾ ਵਿਰੁੱਧ ਮਨੁੱਖ ਦੀ ਓਟ ਹੈ। ਨਾਮ-ਸੱਜਣ ਹੈ ਹੀ ਇਹੋ ਕੁਝ :-

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥
ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ॥
ਸਾਂਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ॥
(ਪੰਨਾ ੭੬੫-੬੬)

ਪਰਮਾਤਮਾ ਸੱਜਣ ਹੈ, ਦਾ ਭਾਵ ਇਹੀ ਹੈ ਕਿ ਗੁਣ ਹੀ ਸੱਜਣ ਹਨ ਤੇ ਇਹੋ 'ਨਿਰਮਲ ਸੋਇ' ਪੈਦਾ ਕਰਦੇ ਹਨ।

(੪) ਇਸ ਪ੍ਰਕਾਰ ਦੇ ਸੱਜਣ ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਗੁਰੂ ਪਾਸੋਂ ਪਤਾ ਲੱਗਦਾ ਹੈ। ਗੁਰਬਾਣੀ ਦੀ ਵਿਚਾਰ ਨਾਲ ਗੁਣਾਂ ਵਾਲਾ ਜੀਵਨ ਬਣਾਉਣ ਦੀ ਜਾਚ ਆਉਂਦੀ ਹੈ।

ਵੈਸਾਖੁ ਸੁਹਾਵਾ ਤਾਂ ਲਗੈ, ਜਾ ਸੰਤ ਭੇਟੈ ਹਰਿ ਸੋਇ॥

ਇਸ ਪਉੜੀ ਵਿਚ ਦਿੱਤੀ ਸਹੀ ਮੱਤ ਹੀ ਸੁਹਾਵੇ ਜੀਵਨ ਦਾ ਕਾਰਨ ਬਣ ਸਕਦੀ ਹੈ ਤੇ ਇਹ ਹੀ ਗੁਰੂ ਦੀ ਮਹਾਨਤਾ ਦਾ ਕਾਫ਼ੀ ਸਬੂਤ ਹੈ।

## ਧਰਮਾਰਥ

ਮਨੁੱਖ ਨੂੰ ਉੱਚੀ ਤੋਂ ਉੱਚੀ ਸੰਭਵ ਹੋਣੀ 'ਤੇ ਪੁੱਜਣ ਲਈ ਧਰਮ ਸਾਧਨ ਦੱਸਦਾ ਹੈ। ਇਸ ਪਉੜੀ ਵਿਚ ਆਤਮਕ, ਮਾਨਸਕ, ਸਦਾਚਾਰਕ ਤੇ ਆਰਥਕ ਉੱਨਤੀ ਦੇ ਸਾਧਨ ਇਹ ਦੱਸੇ ਹਨ :-

(੧) **ਪ੍ਰੇਮ** : 'ਵੈਸਾਖਿ ਧੀਰਨਿ ਕਿਉ ਵਾਢੀਆ, ਜਿਨਾ ਪ੍ਰੇਮ ਬਿਛੋਹੁ'। ਪ੍ਰੇਮ ਹੀ ਉੱਨਤੀ ਦਾ ਸਾਧਨ ਹੈ, ਪਰ 'ਪ੍ਰੇਮ' ਕਿਸ ਦਾ? ਇਸ ਪਉੜੀ ਵਿਚ ਦੱਸਿਆ ਹੈ ਕਿ ਪ੍ਰੇਮ 'ਹਰਿ ਸਾਜਨੁ ਪੁਰਖੁ' ਦਾ ਹੈ। 'ਹਰਿ' ਹਰ ਪੱਖ ਦੀ ਉੱਚੀ ਤੋਂ ਉੱਚੀ ਸਿਖਰ ਹੈ, ਉਹ 'ਆਦਰਸ਼' ਹੈ ਮਨੁੱਖ ਦੀ ਆਤਮਕ ਤੇ ਮਾਨਸਕ ਉੱਨਤੀ ਦਾ। ਇਹ ਉੱਨਤੀ ਮਨੁੱਖ ਤਦ ਕਰ ਸਕਦਾ ਹੈ ਜੇ ਉਸ ਵਿਚ ਮਾਇਆ ਦੌਲਤ ਦਾ ਲਾਲਚ ਘੱਟ ਤੋਂ ਘੱਟ ਹੋਵੇ, ਸਰੀਰਕ ਸੁੱਖਾਂ ਦੀ ਇੱਛਾ ਘੱਟ ਹੋਵੇ ਆਦਿ—'ਝੂਠੈ ਧੰਧੈ ਮੋਹੁ' ਤੋਂ ਮਨੁੱਖ ਸੁਤੰਤਰ ਹੋਵੇ। ਸੋ, ਇੱਥੇ ਹਰਿ ਨੂੰ ਪ੍ਰੇਮ ਕਰਨ ਦਾ ਭਾਵ ਹੈ 'ਲਾਲਚੀ ਨਾ ਹੋਣਾ'। ਇਸ ਪੱਧਰ ਦੀ ਪ੍ਰਾਪਤੀ ਦਾ ਯਤਨ ਇਸ ਪਉੜੀ ਅਨੁਸਾਰ 'ਨਾਮ ਸਿਮਰਨ' ਹੈ—'ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ' ਭਾਵ ਉਹ ਆਦਰਸ਼ਕ ਗੁਣ ਜਿਨ੍ਹਾਂ ਨੂੰ ਪਰਮਾਤਮਾ ਕਿਹਾ ਜਾਂਦਾ ਹੈ, ਮਨੁੱਖ ਨੂੰ ਦੌਲਤ ਤੇ ਸਰੀਰਕ ਸੁਖ ਤੋਂ ਵੱਧ ਪਿਆਰੇ ਲੱਗਣੇ। ਇਹ ਮਨੁੱਖ ਦੌਲਤ ਲਈ ਆਪਣੇ ਆਚਰਨ ਨੂੰ ਕੁਰਬਾਨ ਨਹੀਂ ਕਰਦਾ ਤੇ ਆਪਣੀ ਜ਼ਮੀਰ ਨੂੰ ਨਹੀਂ ਵੇਚਦਾ। ਇਹ ਨਾਮ-ਪ੍ਰੇਮ ਦਾ ਮਾਰਗ ਹੈ।

(੨) **ਗੁਰੂ** : 'ਵੈਸਾਖੁ ਸੁਹਾਵਾ ਤਾਂ ਲਗੈ, ਜਾ ਸੰਤੁ ਭੇਟੈ ਹਰਿ ਸੋਇ'। ਗੁਰਬਾਣੀ ਦੀ ਵਿਚਾਰ ਕਰਨ ਨਾਲ ਮਨੁੱਖ ਨੂੰ ਉੱਚੀਆਂ ਕੀਮਤਾਂ ਤੇ ਉੱਚੇ ਆਦਰਸ਼ਾਂ ਦੀ ਸੋਝੀ ਪ੍ਰਾਪਤ ਹੁੰਦੀ ਹੈ, ਗੁਰਬਾਣੀ ਹੀ ਮਨੁੱਖ ਨੂੰ ਨਿਤਨੇਮ ਵਿਚ ਰੋਜ਼ਾਨਾ ਪ੍ਰੇਰਨਾ ਦਿੰਦੀ ਹੈ ਕਿ ਪਦਾਰਥ ਦੇ ਲਾਲਚ ਵਿਚ ਫਸ ਕੇ ਆਪਣੀ ਜ਼ਮੀਰ ਨੂੰ ਕੁਰਬਾਨ ਨਹੀਂ ਕਰਨਾ। ਕਿਸੇ ਲਈ ਵੀ—ਪੁਤ੍ਰ ਕਲਤ੍ਰ ਲਈ ਵੀ ਆਪਣੇ ਸਦਾਚਾਰ ਨੂੰ ਪਿੱਠ ਨਾ ਦੇਣੀ ਹੀ ਮਨੁੱਖ ਦੀ ਉੱਚਤਮ ਅਵਸਥਾ ਹੈ।

(੩) **ਅਨੰਦ** : 'ਵੈਸਾਖੁ ਸੁਹਾਵਾ ਤਾਂ ਲਗੈ'। ਧਾਰਮਿਕ ਜੀਵਨ ਦੀ ਕਸਵੱਟੀ ਇਹ ਹੈ ਕਿ ਮਨੁੱਖ ਨੂੰ ਖ਼ੁਸ਼ੀ ਰਹੇ। ਜਿੱਥੇ ਖ਼ੁਸ਼ੀ-ਅਨੰਦ ਨਤੀਜਾ ਨਹੀਂ ਹੁੰਦਾ ਤੇ ਮਨੁੱਖ ਧਰਮ-ਕਰਮ ਕਰਦਾ ਰਹਿੰਦਾ ਹੈ, ਉੱਥੇ ਸਮਝਣਾ ਚਾਹੀਦਾ ਹੈ ਕਿ ਕੋਈ ਕਸਰ ਹੈ। ਚੜ੍ਹਦੀ ਕਲਾ ਤੇ ਸਦੀਵੀ ਖੇੜਾ ਧਾਰਮਕ ਜੀਵਨ ਜਾਂ ਭਗਤੀ ਦੇ ਪ੍ਰਣਾਮ ਹਨ ਤੇ ਇਸ ਲਈ ਇਹੋ ਦਸ਼ਾ ਸੱਚੀ ਭਗਤੀ ਦੀ ਕਸਵੱਟੀ ਹੈ।

## ਸ਼ਾਸਤ੍ਰਾਰਥ

(੧) ਬ੍ਰਹਮੁ ਦਾ ਸਰੂਪ 'ਪੁਰਖੁ' ਦਾ ਹੈ ਤੇ 'ਅਵਿਨਾਸ਼ੀ' ਹੈ, ਭਾਵ ਉਹ ਸਰਬ

ਵਿਆਪੀ ਤੇ ਤ੍ਰੈ-ਕਾਲ 'ਸਤਿ' ਹੈ। ਉਸਦਾ ਇਸ ਪਉੜੀ ਵਿਚ ਮੁੱਖ ਨਾਮ 'ਹਰਿ' ਕਿਹਾ ਹੈ।

(੨) ਪਰਮਾਤਮਾ-ਹਰੀ ਨਾਲ ਮਨੁੱਖ ਦਾ ਸੰਬੰਧ ਇਹ ਹੈ ਕਿ ਹਰੀ ਮਨੁੱਖ ਦਾ ਸਦੀਵੀ ਸੱਜਣ ਹੈ, ਜੋ ਹਰ ਔਕੜ ਸਮੇਂ ਮਨੁੱਖ ਦੀ ਸਹਾਇਤਾ ਕਰਨ ਲਈ ਤਤਪਰ ਰਹਿੰਦਾ ਹੈ। ਮਨੁੱਖ 'ਤੇ ਔਕੜ ਦਾ ਵਿਸ਼ੇਸ਼ ਸਮਾਂ ਉਹ ਹੁੰਦਾ ਹੈ ਜਦੋਂ ਲਾਲਚ ਵਿਚ ਫਸ ਕੇ ਉਹ ਆਪਣੀ ਜ਼ਮੀਰ ਦੇ ਵਿਰੁੱਧ ਕਰਮ ਕਰਨ ਲੱਗਦਾ ਹੈ ਅਤੇ ਕੋਈ ਸਦਾਚਾਰਕ ਕਮਜ਼ੋਰੀ ਵਿਖਾਣ ਲੱਗਦਾ ਹੈ। ਜ਼ਮੀਰ ਦੇ ਰੂਪ ਵਿਚ ਹੀ ਉਦੋਂ ਹਰੀ-ਸੱਜਣ ਬਹੁੜਦਾ ਹੈ। ਉਹ ਮਨੁੱਖ ਨੂੰ ਇਖ਼ਲਾਕੀ ਕਮਜ਼ੋਰੀ ਤੋਂ ਬਚਾਉਂਦਾ ਹੈ। ਆਦਰਸ਼ ਦੇ ਪ੍ਰੇਮ ਨਾਲ ਜਿੰਨੀ ਕਿਸੇ ਦੀ ਜ਼ਮੀਰ ਉੱਜਲ ਹੋ ਗਈ ਹੈ, ਉੱਨੀ ਹੀ ਸਹਾਇਤਾ ਉਸ ਨੂੰ ਪ੍ਰਾਪਤ ਹੁੰਦੀ ਹੈ।

(੩) ਪ੍ਰਕਿਰਤੀ ਜਾਂ ਮਾਇਆ ਥੋੜ੍ਹ-ਚਿਰੀ ਹੋਂਦ ਦੀ ਚੀਜ਼ ਹੈ, ਇਸੇ ਲਈ ਮਨੁੱਖੀ ਪ੍ਰੇਮ ਦੇ ਯੋਗ ਨਹੀਂ ਹੈ। ਮਨੁੱਖੀ ਪ੍ਰੇਮ ਦੇ ਯੋਗ ਉਹ ਚੀਜ਼ ਹੈ ਜੋ 'ਅਵਿਨਾਸ਼ੀ' ਹੈ। ਅਵਿਨਾਸ਼ੀ ਚੀਜ਼ 'ਸੱਚਾਈ' ਹੈ, ਝੂਠ ਨਹੀਂ। 'ਸੱਚਾਈ' ਨੂੰ ਪਰਮਾਤਮਾ ਕਿਹਾ ਜਾਂਦਾ ਹੈ।

## ਇਤਿਹਾਸਾਰਥ

ਅੰਮ੍ਰਿਤ 'ਸਵਈਏ' ਸਾਰੇ ਸੰਸਾਰ ਇਤਿਹਾਸ ਨੂੰ ਮੰਥਨ ਕਰ ਕੇ ਸਾਰ ਕੱਢਦੇ ਹਨ ਕਿ ਮਾਇਆਧਾਰੀ ਰਾਜੇ ਤੇ ਸੂਰਮੇ ਨਾਸ਼ ਹੋ ਗਏ, ਪਰ 'ਪ੍ਰੇਮੀ' ਸਦੀਵੀ ਜੀਵਨ ਨੂੰ ਪ੍ਰਾਪਤ ਹੋਏ। 'ਗਹਰੀ ਕਰਿ ਕੈ ਨੀਵ ਖੁਦਾਈ' ਦੇ ਸ਼ਬਦ ਵਿਚ ਇਹੋ ਇਤਿਹਾਸਕ ਨਿਰਣਾ ਹੈ।

*****

## ੪. ਜੇਠੁ

ਹਰਿ ਜੇਠੁ ਜੁੜੰਦਾ ਲੋੜੀਐ, ਜਿਸੁ ਅਗੈ ਸਭਿ ਨਿਵੰਨਿ॥
ਹਰਿ ਸਜਣ ਦਾਵਣਿ ਲਗਿਆ, ਕਿਸੈ ਨ ਦੇਈ ਬੰਨਿ॥
ਮਾਣਕ ਮੋਤੀ ਨਾਮੁ ਪ੍ਰਭ, ਉਨ ਲਗੈ ਨਾਹੀ ਸੰਨਿ॥
ਰੰਗ ਸਭੇ ਨਾਰਾਇਣੈ, ਜੇਤੇ ਮਨਿ ਭਾਵੰਨਿ॥
ਜੋ ਹਰਿ ਲੋੜੇ ਸੋ ਕਰੇ, ਸੋਈ ਜੀਅ ਕਰੰਨਿ॥
ਜੋ ਪ੍ਰਭਿ ਕੀਤੇ ਆਪਣੇ, ਸੇਈ ਕਹੀਅਹਿ ਧੰਨਿ॥
ਆਪਣ ਲੀਆ ਜੇ ਮਿਲੈ, ਵਿਛੁੜਿ ਕਿਉ ਰੋਵੰਨਿ॥
ਸਾਧੂ ਸੰਗੁ ਪਰਾਪਤੇ, ਨਾਨਕ ਰੰਗ ਮਾਣੰਨਿ॥
ਹਰਿ ਜੇਠੁ ਰੰਗੀਲਾ ਤਿਸੁ ਧਣੀ, ਜਿਸ ਕੈ ਭਾਗੁ ਮਥੰਨਿ॥੪॥

### ਸ਼ਬਦਾਰਥ

ਬਾਰਹਮਾਹ ਮਾਝ ਦੀ ਇਸ ਪਉੜੀ ਦੇ ਸਰਲ ਅੱਖਰੀ ਅਰਥ ਇਸ ਪ੍ਰਕਾਰ ਹੋਣਗੇ :

(੧) ਜੇਠ ਦੇ ਮਹੀਨੇ ਭਾਵ ਜੀਵਨ ਵਿਚ ਪਰਮਾਤਮਾ ਹਰੀ ਨਾਲ ਜੁੜਨਾ ਚਾਹੀਦਾ ਹੈ; ਉਸ ਪਰਮਾਤਮਾ ਨਾਲ ਜਿਸ ਦੇ ਸਾਹਮਣੇ ਸਾਰੀ ਸ੍ਰਿਸ਼ਟੀ ਦੇ ਜੀਵ ਝੁਕਦੇ ਹਨ।

(੨) ਜੇ ਪਰਮਾਤਮਾ ਸੱਜਣ ਦਾ ਪੱਲਾ ਪਕੜ ਲਈਏ ਤਾਂ ਕੋਈ ਤਾਕਤ ਸਾਨੂੰ ਦੁਖਾ ਨਹੀਂ ਸਕਦੀ।

(੩) ਪਰਮਾਤਮਾ ਦਾ ਨਾਮ ਐਸਾ ਧਨ (ਮਾਣਕ ਮੋਤੀ) ਹੈ ਜਿਸ ਨੂੰ ਕੋਈ ਸੰਨ੍ਹ ਮਾਰ ਕੇ ਸਾਡੇ ਹਿਰਦੇ ਵਿਚੋਂ ਚੁਰਾ ਨਹੀਂ ਸਕਦਾ।

(੪) ਸਾਰਾ ਜਗਤ ਤਮਾਸ਼ਾ ਪਰਮਾਤਮਾ ਦਾ ਹੀ ਹੈ ਜੋ ਕਿ ਮਨ ਨੂੰ ਚੰਗਾ ਲੱਗਦਾ ਹੈ।

(੫) ਜੋ ਹਰੀ ਪਰਮਾਤਮਾ ਚਾਹੁੰਦਾ ਹੈ, ਉਹ ਕਰਦਾ ਹੈ; ਤੇ ਜੋ ਉਹ ਚਾਹੁੰਦਾ ਹੈ ਜੀਵ ਵੀ ਉਹ ਕੁਝ ਹੀ ਕਰਦੇ ਹਨ।

(੬) ਉਹ ਜੀਵ ਧੰਨ ਹਨ ਜਿਨ੍ਹਾਂ ਨੂੰ ਪਰਮਾਤਮਾ ਨੇ ਆਪਣਾ ਬਣਾ ਲਿਆ ਹੈ।

(੭) ਜੇ ਪ੍ਰਭੂ ਆਪਣੇ ਯਤਨ ਨਾਲ ਮਿਲ ਸਕਦਾ ਹੋਵੇ ਤਾਂ ਜੀਵ ਉਸ ਤੋਂ ਵਿਛੜ ਕੇ ਦੁਖੀ ਕਿਉਂ ਹੋਣ?

(੮) ਉਹ ਤਾਂ ਗੁਰੂ ਦੀ ਸੰਗਤ ਨਾਲ ਮਿਲਦਾ ਹੈ ਤੇ ਜੋ ਗੁਰੂ ਦੀ ਸੰਗਤ

ਵਿਚ ਹਨ ਉਹ ਪਰਮਾਤਮਾ ਦੇ ਪ੍ਰੇਮ ਦਾ ਰੰਗ ਮਾਣਦੇ ਹਨ।

(੯) ਉਸ ਜੀਵ-ਇਸਤਰੀ ਲਈ ਜੇਠ ਦਾ ਮਹੀਨਾ ਚਾਵਾਂ ਖ਼ੁਸ਼ੀਆਂ ਭਰਿਆ ਹੈ ਜਿਸ ਦੇ ਮਸਤਕ ਦੇ ਭਾਗ ਚੰਗੇ ਹਨ।

## ਸ਼ਾਸਤ੍ਰਾਰਥ

ਇਨ੍ਹਾਂ ਸੱਤਰਾਂ ਵਿਚੋਂ ਹੇਠ ਦਿੱਤੇ ਮੂਲ ਸਿਧਾਂਤ ਪ੍ਰਗਟ ਹੁੰਦੇ ਹਨ :

(੧) ਹਰੀ ਪਰਮਾਤਮਾ ਮਹਾਨ ਸ਼ਕਤੀ ਹੈ ਜਿਸ ਵਰਗੀ ਹੋਰ ਕੋਈ ਸ਼ਕਤੀ ਨਹੀਂ ਹੈ।

(੨) ਕੁਝ ਜੀਵ ਉਸ ਹਰੀ ਨਾਲੋਂ ਵਿਛੁੜੇ ਹੋਏ ਹਨ ਤੇ ਕੁਝ ਉਸ ਨਾਲ ਜੁੜੇ ਮਿਲੇ ਹੋਏ ਹਨ।

(੩) ਜੋ ਮਿਲੇ ਹੋਏ ਹਨ ਉਹ ਹਰ ਰੁੱਤ, ਹਰ ਘੜੀ ਸੁਖੀ ਤੇ ਖ਼ੁਸ਼ ਹਨ ਭਾਵੇਂ ਬਾਹਰ ਜੇਠ ਤੱਪਦਾ ਹੋਵੇ, ਤੇ ਜੋ ਵਿਛੁੜੇ ਹੋਏ ਹਨ ਉਹ ਸਦਾ ਹੀ ਦੁਖੀ ਹਨ ਭਾਵੇਂ ਬਾਹਰ ਰੁੱਤ ਬਹਾਰ ਦੀ ਹੋਵੇ।

(੪) ਜੋ ਜੀਵ ਹਰੀ ਪਰਮਾਤਮਾ ਨਾਲ ਜੁੜੇ ਹਨ, ਉਹ ਗੁਰੂ ਦੀ ਸੰਗਤ ਦੁਆਰਾ ਉਸ ਨਾਲ ਜੁੜ ਸਕੇ ਹਨ—ਗੁਰੂ ਦਾ ਸੰਸਾਰ ਵਿਚ ਆਉਣਾ ਹੀ ਪਰਮਾਤਮਾ ਦੀ ਮਨੁੱਖ ਉੱਤੇ ਮਹਾਨ ਕ੍ਰਿਪਾ ਹੈ, ਮਨੁੱਖ ਦੀ ਖ਼ੁਸ਼ਕਿਸਮਤੀ ਹੈ ਤੇ ਇਹ ਹੀ ਮਨੁੱਖ ਨੂੰ ਆਪਣੇ ਨਾਲ ਮਿਲਾਣ ਲਈ ਪਰਮਾਤਮਾ ਦਾ ਵੱਡਾ ਵਸੀਲਾ ਹੈ। ਜੋ ਪਰਮਾਤਮਾ ਨਾਲੋਂ ਵਿਛੁੜੇ ਹੋਏ ਹਨ ਉਹਨਾਂ ਦਾ ਸਮਾਂ (ਉਮਰ) ਰੋਂਦਿਆਂ ਲੰਘਦਾ ਹੈ।

(ਭਾਵ : ਸਾਰੀ ਉਮਰ—ਹਰ ਰੁੱਤੇ ਤੇ ਹਰ ਹਾਲੇ—ਉਤਸ਼ਾਹ ਤੇ ਖ਼ੁਸ਼ੀ ਨਾਲ ਭਰ ਜਾਂਦੀ ਹੈ ਜੇ ਮਨੁੱਖ ਪਰਮਾਤਮਾ ਨਾਲ ਜੁੜਿਆ ਹੋਵੇ।)

## ਭਾਵਾਰਥ

ਪਹਿਲੀ ਗੱਲ ਨੂੰ ਪੂਰੀ ਤਰ੍ਹਾਂ ਇਸ ਬੰਦ ਵਿਚ ਵਿਚਾਰਿਆ ਹੋਇਆ ਹੈ ਕਿ ਕਿਉਂ ਮਨੁੱਖ ਨੂੰ ਪ੍ਰਭੂ ਨਾਲ ਜੁੜਨਾ ਚਾਹੀਦਾ ਹੈ? ਪ੍ਰਭੂ ਦੀ ਮਹਾਨਤਾ ਕੀ ਹੈ? ਤੇ ਜੁੜਨ ਦਾ ਭਾਵ ਕੀ ਹੈ?

ਪ੍ਰਭੂ ਨਾਲ ਜੁੜਨਾ ਕਿਉਂ ਚਾਹੀਦਾ ਹੈ ਤੇ ਉਸ ਦੀ ਮਹਾਨਤਾ ਕੀ ਹੈ? ਇਸ ਗੱਲ ਦਾ ਉੱਤਰ ਇਸ ਪ੍ਰਕਾਰ ਹੈ ਕਿ ਜੁੜਨਾ ਇਸ ਲਈ ਚਾਹੀਦਾ ਹੈ ਕਿ ਉਸ ਤੋਂ ਵੱਧ ਮਹਾਨਤਾ ਵਾਲੀ ਸ਼ਕਤੀ ਤੇ ਸ਼ਖ਼ਸੀਅਤ ਸੰਸਾਰ ਵਿਚ ਨਹੀਂ ਹੈ। ਉਸ ਦੀ ਵਿਸ਼ੇਸ਼ਤਾ ਇਸ ਤਰ੍ਹਾਂ ਹੈ :

(੧) ਪ੍ਰਭੂ ਇਸ ਲਈ ਮਹਾਨ ਹੈ ਕਿ ਸਾਰੇ ਜੀਵ ਤੇ ਸਾਰੀ ਸ੍ਰਿਸ਼ਟੀ ਉਸ ਅੱਗੇ ਨਿਵਦੀ ਹੈ। ਉਹ ਸਭ ਤੋਂ ਵੱਧ ਮਹਾਨ ਸ਼ਕਤੀ ਹੈ। ਉਸ ਦੇ ਹੁਕਮ ਅੱਗੇ ਸਾਰੀ ਸ੍ਰਿਸ਼ਟੀ ਨਿਵਦੀ ਹੈ, ਭਾਵ ਭੈ ਵਿਚ ਚਲਦੀ ਹੈ, ਉਸ ਦੇ ਕਾਨੂੰਨ ਅਨੁਸਾਰ ਚਲਦੀ

ਹੈ, ਭਾਵ ਪ੍ਰਭੂ ਦਾ ਸ਼ਾਸਨ ਹੈ ਸਾਰੇ ਸੰਸਾਰ ਉੱਤੇ, ਉਸ ਦਾ ਕਾਨੂੰਨ ਬਲਵਾਨ ਹੈ ਜਿਸ ਅੱਗੇ ਸਭ ਨੂੰ ਨਿਵਣਾ ਪੈਂਦਾ ਹੈ। ਸ੍ਰਿਸ਼ਟੀ ਦੇ ਕਾਨੂੰਨ ਮਹਾਨ ਹਨ ਤੇ ਇਹ ਪ੍ਰਭੂ ਦੀ ਰਜ਼ਾ ਵਿਚੋਂ ਉਪਜੇ ਹਨ (ਵੇਖੋ ਪਉੜੀ 'ਹੁਕਮੀ ਹੋਵਨਿ ਆਕਾਰ')। ਕਿਸੇ ਨੂੰ ਇਨ੍ਹਾਂ ਕਾਨੂੰਨਾਂ ਦੇ ਉਲੰਘਣ ਦੀ ਜੁਰਅੱਤ ਨਹੀਂ (ਵੇਖੋ 'ਭੈ ਵਿਚਿ ਪਵਣੁ ਵਹੈ')।

ਫਿਰ ਸਾਰੀ ਸ੍ਰਿਸ਼ਟੀ ਝੁਕਦੀ ਹੈ, ਪ੍ਰਭੂ ਅੱਗੇ, ਦਾਤਾਂ ਪ੍ਰਾਪਤ ਕਰਨ ਲਈ, ਜੀਵਨ ਪ੍ਰਾਪਤ ਕਰਨ ਲਈ, ਗੁਣ ਪ੍ਰਾਪਤ ਕਰਨ ਲਈ। (ਵੇਖੋ ਪਉੜੀ 'ਗਾਵੈ ਕੋ ਤਾਣੁ ਹੋਵੈ')

ਕੋਈ ਪ੍ਰਭੂ ਤੋਂ ਆਕੀ ਨਹੀਂ ਹੋ ਸਕਦਾ, ਸੰਸਾਰ ਦੇ ਦੀਵਾਨਾਂ ਤੋਂ ਤਾਂ ਲੋਕ ਭੱਜ ਨਿਕਲਦੇ ਹਨ ਪਰ ਪ੍ਰਭੂ ਦਾ 'ਦੀਬਾਨ ਅਭੱਗ' ਹੈ, ਕੋਈ ਕਿੱਥੇ ਜਾ ਸਕਦਾ ਹੈ।

(੨) ਪ੍ਰਭੂ ਇਸ ਲਈ ਮਹਾਨ ਹੈ ਕਿ ਉਹ 'ਹਰਿ' ਹੈ ਤੇ 'ਸੱਜਣ' ਹੈ—ਹਰ ਕਿਸੇ ਲਈ ਤੇ ਹਰ ਕਿਸੇ ਦਾ। ਉਹ ਸਦਾ ਮਨੁੱਖ ਨੂੰ ਹਰਾ ਭਰਾ ਤੇ 'ਨੀਤ ਨਵਾ' ਰੱਖਦਾ ਹੈ; ਮਨੁੱਖ ਉੱਤੇ ਉਦਾਸੀ, ਉਪਰਾਮਤਾ ਨਹੀਂ ਆਉਣ ਦਿੰਦਾ। ਮਨੁੱਖ ਦੇ ਅੰਦਰ ਹਰਿਆਵਲ—ਖ਼ੁਸ਼ੀ ਪ੍ਰਦਾਨ ਕਰਦਾ ਹੈ। ਮਨੁੱਖ ਦੀ ਆਤਮਕ-ਮਾਨਸਿਕ, ਬੌਧਿਕ, ਸਰੀਰਕ ਉੱਨਤੀ ਦਾ ਜ਼ਾਮਨ ਹੈ—ਇਸ ਲਈ ਉਹ 'ਹਰੀ' ਹੈ।

'ਸੱਜਣ' ਹੈ ਕਿ ਜਿੱਥੇ ਲੋੜ ਪਏ ਮਨੁੱਖ ਦੇ ਕੰਮ ਆਉਂਦਾ ਹੈ। ਮਨੁੱਖ ਨੂੰ ਲੋੜ ਪੈਂਦੀ ਹੈ ਉਸ ਦੀ ਮਦਦ ਦੀ, ਜਦੋਂ ਮਨੁੱਖ ਵਿਚ ਗਿਰਾਵਟ—ਮਾਨਸਕ ਤੇ ਇਖ਼ਲਾਕੀ—ਪੈਦਾ ਹੋਣ ਲਗਦੀ ਹੈ, ਉਸ ਵੇਲੇ ਪਰਮਾਤਮਾ ਮਨੁੱਖ ਨੂੰ ਉਸ ਇਖ਼ਲਾਕੀ ਗਿਰਾਵਟ ਤੋਂ ਬਚਾਉਂਦਾ ਹੈ, ਇਹ ਉਸ ਦੀ ਸੱਜਣਾਈ ਹੈ। ਉਹ 'ਚਲਦਿਆਂ ਨਾਲਿ ਚਲਦਾ' ਹੈ, ਹਰ ਔਖੇ ਸਮੇਂ ਤੋਂ ਔਖਾ ਸਮਾਂ, ਔਖੀ ਘੜੀ ਕੇਵਲ ਉਹ ਹੈ, ਜਦੋਂ ਮਨੁੱਖ ਵਿਚ ਗਿਰਾਵਟ ਪੈਦਾ ਹੁੰਦੀ ਹੈ—ਪਰਮਾਤਮਾ ਮਨੁੱਖ ਵਿਚ ਗਿਰਾਵਟ ਨਹੀਂ ਪੈਦਾ ਹੋਣ ਦਿੰਦਾ—ਸੱਜਣ ਹੈ।

ਉਹ ਮਹਾਨ ਹੈ ਕਿਉਂਕਿ ਉਹ ਮਨੁੱਖ ਨੂੰ ਕਿਸੇ ਵੈਰੀ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ—ਦਾ ਗੋਲਾ ਨਹੀਂ ਬਣਨ ਦਿੰਦਾ (ਕਿਸੈ ਨ ਦੇਈ ਬੰਨਿ)। ਇਹ ਵੈਰੀ ਮਨੁੱਖ ਨੂੰ ਬੰਨ੍ਹ ਕੇ ਨਹੀਂ ਲੈ ਜਾ ਸਕਦੇ ਭਾਵ ਮਨੁੱਖ 'ਤੇ ਹਾਵੀ ਨਹੀਂ ਹੁੰਦੇ। ਮਨੁੱਖ ਵਿਚ ਇਹ ਗਿਰਾਵਟ ਨਹੀਂ ਪੈਦਾ ਹੋਣ ਦਿੰਦਾ, ਪ੍ਰਭੂ।

(੩) ਪ੍ਰਭੂ ਇਸ ਲਈ ਮਹਾਨ ਹੈ ਕਿ ਉਹ 'ਮਾਣਕ ਮੋਤੀ' ਮਨੁੱਖੀ ਬੁੱਧੀ ਵਿਚ ਬਖੇਰ ਦਿੰਦਾ ਹੈ—'ਮਤਿ ਵਿਚਿ ਰਤਨ ਜਵਾਹਰ ਮਾਣਿਕ' ਤੇ 'ਨਾਨਕ ਨਿਰਗੁਣਿ ਗੁਣੁ ਕਰੇ', ਮਨੁੱਖ ਵਿਚ ਗੁਣ ਪੈਦਾ ਕਰਦਾ ਹੈ, ਆਤਮਕ, ਮਾਨਸਕ, ਬੌਧਿਕ ਤੇ ਸਰੀਰਕ ਵੀ। ਇਹ ਆਚਰਨ ਮਨੁੱਖ ਵਿਚ ਪੈਦਾ ਕਰਦਾ ਹੈ ਤੇ ਇਹ ਆਚਰਨ ਐਸੀ ਚੀਜ਼ ਹੈ ਜੋ ਮੁੜ ਕੇ ਨਾਸ਼ ਨਹੀਂ ਹੁੰਦਾ (ਸੰਨਿ ਨਹੀਂ ਲੱਗ ਸਕਦੀ ਇਸ ਨੂੰ); ਕੋਈ ਕਾਮਾਦਿਕ ਵੈਰੀ ਹੋਰ ਇਸ ਆਚਰਨ ਨੂੰ ਚੁਰਾ ਕੇ ਨਹੀਂ ਲੈ ਜਾ ਸਕਦਾ। ਇਸ ਲਈ ਪਰਮਾਤਮਾ ਮਹਾਨ ਹੈ।

(੪) ਪਰਮਾਤਮਾ ਇਸ ਲਈ ਮਹਾਨ ਹੈ ਕਿ ਉਹ ਮਨੁੱਖ ਨੂੰ ਹਰ ਖ਼ੁਸ਼ੀ (ਰੰਗ) ਦੇ ਸਕਦਾ ਹੈ ਕਿਉਂਕਿ ਸਾਰੀਆਂ ਸ਼ਕਤੀਆਂ ਤੇ ਖ਼ੁਸ਼ੀਆਂ ਉਸ ਦੇ ਹੀ ਆਪਣੇ ਰੰਗ ਹਨ। ਉਹ ਦੇ ਸਕਦਾ ਹੈ।

(੫) ਨਾ ਕੇਵਲ ਖ਼ੁਸ਼ੀਆਂ ਦੇ ਸਕਦਾ ਹੈ, ਸਗੋਂ ਜਿਸ ਮਨੁੱਖ ਨੂੰ ਚਾਹੇ ਉਸ ਨੂੰ ਪ੍ਰੇਰ ਕੇ, ਭਗਤੀ ਲਈ, ਹਰ ਖ਼ੁਸ਼ੀ ਦਾ ਸਾਧਨ ਪੈਦਾ ਕਰ ਸਕਦਾ ਹੈ। ਕੋਈ ਮਨੁੱਖ ਉਸ ਦੀ ਇੱਛਾ ਦੇ ਉਲਟ ਨਹੀਂ ਜਾ ਸਕਦਾ। 'ਜੋ ਹਰਿ ਲੋੜੇ ਸੋ ਕਰੇ, ਸੋਈ ਜੀਅ ਕਰੰਨਿ॥'

ਪਰਮਾਤਮਾ ਦੀ ਮਹਾਨਤਾ ਬਹੁਤ ਵੱਡੀ ਹੈ ਪਰ ਇਸ ਬੰਦ ਵਿਚ ਉਸ ਦੀ ਮਹਾਨਤਾ ਦੀਆਂ ਇਹ ਪੰਜ ਗੱਲਾਂ ਦਿੱਤੀਆਂ ਹਨ ਜਿਹੜੀਆਂ ਮਨੁੱਖ ਨੂੰ ਅਵੱਸ਼ ਇਸ ਸਿੱਟੇ 'ਤੇ ਲੈ ਜਾਂਦੀਆਂ ਹਨ ਕਿ ਪਰਮਾਤਮਾ ਨਾਲ ਜੁੜਨਾ ਚਾਹੀਦਾ ਹੈ।

ਕੀ ਭਾਵ ਹੋਇਆ ਫਿਰ ਜੁੜਨ ਦਾ ? ਸਪੱਸ਼ਟ ਹੈ ਕਿ 'ਜੁੜਨ' ਤੋਂ ਭਾਵ ਹੋਇਆ (੧) ਕਾਨੂੰਨ—ਕੁਦਰਤ ਦੇ ਕਾਨੂੰਨਾਂ, ਬਾਣੀ ਦੇ ਕਾਨੂੰਨਾਂ—ਅਨੁਸਾਰ ਜੀਵਨ ਬਿਤਾਉਣ ਦਾ ਯਤਨ ਕਰਨਾ; (੨) ਇਖ਼ਲਾਕੀ ਗਿਰਾਵਟ ਤੋਂ ਬਚਣ ਲਈ ਤਾਣ ਲਾਉਣਾ; (੩) ਗੁਣ ਦਾ ਸਦਾ ਹੀ ਗਾਹਕ ਹੋਣਾ ਤੇ ਆਪਣੇ ਵਿਚ ਗੁਣ ਉਤਪੰਨ ਕਰਨ ਦਾ ਯਤਨ ਕਰਨਾ; (੪) ਹਰ ਖ਼ੁਸ਼ੀ ਦੀ ਪ੍ਰਭੂ ਤੋਂ ਮੰਗ ਕਰਨਾ ਤੇ ਉਸ ਦੀ ਖ਼ੁਸ਼ੀ ਪਵਿੱਤਰ ਜੀਵਨ ਜੀਣ ਨਾਲ ਹੀ ਪ੍ਰਾਪਤ ਹੁੰਦੀ ਹੈ; ਤੇ (੫) ਕਿਸੇ ਹੋਰ ਮਨੁੱਖ ਦੀ ਮੁਥਾਜੀ ਨਾ ਕਰਨੀ, ਸੁਤੰਤਰਤਾ ਤੇ ਸ੍ਵੈ-ਸਤਿਕਾਰ ਵਿਚ ਰਹਿਣਾ। ਕੇਵਲ ਪਰਮਾਤਮਾ ਨੂੰ ਹੀ ਆਪਣਾ ਇਸ਼ਟ, ਦਾਤਾ ਤੇ ਧਰਮ ਮੰਨਣਾ। ਜੋ ਮਨੁੱਖ ਇਹ ਸੁਭਾਅ ਤੇ ਆਚਰਨ ਪੈਦਾ ਕਰਨ ਦਾ ਯਤਨ ਕਰਦਾ ਹੈ, ਉਹ ਪ੍ਰਭੂ ਨਾਲ ਜੁੜਨ ਦਾ ਯਤਨ ਕਰ ਰਿਹਾ ਹੈ—ਇਹ ਹੈ "ਜੇਠਿ ਜੁੜੰਦਾ"।

(ਇਹ ਇਸ ਪਉੜੀ ਦੇ ਮੂਲ ਸਿਧਾਂਤਾਂ ਦਾ ਪਹਿਲਾ ਨੁਕਤਾ ਹੈ ਤੇ ਇਸ ਦੀ ਵਿਆਖਿਆ ਦਾ ਆਧਾਰ ਬੰਦ ਦੀਆਂ ਪਹਿਲੀਆਂ ਪੰਜ ਸਤਰਾਂ ਹਨ।)

(੪)

ਹੁਣ ਆਓ ਦੂਜੇ ਨੁਕਤੇ 'ਤੇ—ਕੁਝ ਜੀਵ ਹਰੀ ਨਾਲੋਂ ਵਿਛੜੇ ਹੋਏ ਹਨ ਤੇ ਕੁਝ ਜੁੜੇ ਹੋਏ ਹਨ। "ਜੋ ਪ੍ਰਭ ਕੀਤੇ ਆਪਣੇ ਸੇਈ ਕਹੀਅਹਿ ਧੰਨਿ।" ਕਮਾਲ ਹਨ ਉਹ ਮਨੁੱਖ ਜੋ ਪਰਮਾਤਮਾ ਨਾਲ ਜੁੜਨ ਦਾ ਯਤਨ ਕਰਦੇ ਹਨ। ਇਹ ਯਤਨ ਕੀ ਹੈ ? ਉੱਪਰ ਦੱਸਿਆ ਗਿਆ ਹੈ ਕਿ ਜੋ ਮਨੁੱਖ ਆਪਣੇ ਅੰਦਰ ਉਹ ਆਚਰਨ ਪੈਦਾ ਕਰਨ ਦਾ ਉੱਦਮ ਕਰਦੇ ਹਨ ਜੋ ਬੰਦ ਦੀਆਂ ਪਹਿਲੀਆਂ ਸਤਰਾਂ ਵਿਚ ਦੱਸਿਆ ਗਿਆ ਹੈ ਤੇ ਜਿਸ ਦਾ ਵਿਸ਼ਲੇਸ਼ਣ ਇਥੇ ਹੀ ਉੱਪਰ ਦਿੱਤਾ ਗਿਆ ਹੈ, ਉਹ ਮਨੁੱਖ ਕਮਾਲ ਹਨ। ਸੋ 'ਜੁੜਨਾ' ਆਚਰਨ ਪ੍ਰਾਪਤੀ ਲਈ ਹਮਲਾ ਹੈ ਜਿਸ ਵਿਚ ਕੁਦਰਤ-ਕਾਨੂੰਨ ਦਾ ਸਤਿਕਾਰ ਹੈ, ਗੁਣ ਦੀ ਇੱਛਾ ਹੈ, ਖ਼ੁਸ਼ਬੂਦਾਰ ਤੇ ਹਰੇ ਭਰੇ ਜੀਵਨ ਲਈ ਯਤਨ ਹੈ। ਜੋ ਮਨੁੱਖ ਨਾਮ (ਮਾਣਕ ਮੋਤੀ ਵਾਂਗ ਕੀਮਤੀ

ਗੁਣਾਂ) ਨੂੰ ਦੌਲਤ ਮੰਨਦਾ ਹੈ ਤੇ ਜਿਸ ਵਿਚ ਸ੍ਵੈ-ਸਤਿਕਾਰ ਹੈ ਕਿ ਉਹ ਕਿਸੇ ਮਨੁੱਖ ਅੱਗੇ ਤਰਲੇ ਨਹੀਂ ਲੈਂਦਾ, ਉਹ ਹੈ ਜੁੜਿਆ ਹੋਇਆ।

ਤੇ, ਇਸ ਵਿਚਾਰ ਤੋਂ ਹੀ ਸਪੱਸ਼ਟ ਹੈ ਕਿ ਵਿਛੜਿਆ ਹੋਇਆ ਕੌਣ ਹੈ? ਉਹ ਮਨੁੱਖ ਵਿਛੜਿਆ ਹੋਇਆ ਹੈ ਜੋ ਉੱਪਰ ਕਥਿਤ ਟੀਚੇ 'ਤੇ ਪੂਰਾ ਨਹੀਂ ਹੈ ਜੋ ਕਾਨੂੰਨਾਂ ਦੀ ਪਾਲਣਾ ਨਹੀਂ ਕਰਦਾ, ਜੋ ਆਚਰਨ ਦੀ ਪ੍ਰਵਾਹ ਨਹੀਂ ਕਰਦਾ, ਜੋ ਗੁਣਾਂ ਨੂੰ ਉੱਤਮ ਪੂੰਜੀ ਨਹੀਂ ਸਮਝਦਾ ਤੇ ਜੋ ਮਨੁੱਖ ਅੱਗੇ ਤਰਲੇ ਕਰਦਾ ਫਿਰਦਾ ਹੈ, ਮਾਇਆ ਲਈ।

(੫)

ਹੁਣ ਆਓ ਇਸ ਗੱਲ 'ਤੇ ਕਿ 'ਮਿਲੇ' ਹੋਏ ਸਦਾ ਸੁਖੀ ਹਨ ਤੇ 'ਵਿਛੜੇ' ਸਦਾ ਦੁਖੀ। ਮਨ ਹੀ ਸਦਾ ਮਹਾਨ ਚੀਜ਼ ਹੈ—ਇਹ ਬਲਵਾਨ ਹੋਵੇ ਤੇ ਬਾਹਰਲੇ ਹਾਲਾਤ ਦਾ ਕੋਈ ਅਸਰ ਮਨੁੱਖ ਨੂੰ ਬਹੁਤਾ ਨਹੀਂ ਦੁਖਾ ਸਕਦਾ। ਇਹ ਭਾਵ ਨਹੀਂ ਹੈ ਕਿ ਮਿਲੇ ਹੋਏ ਭਗਤਾਂ ਨੂੰ ਦੁਖ ਨਹੀਂ ਆਉਂਦਾ, ਸਗੋਂ ਬਾਹਲਾ ਆਉਂਦਾ ਹੈ। ਪਰ ਉਨ੍ਹਾਂ ਦਾ ਮਨ ਬਲਵਾਨ ਹੋਣ ਕਰਕੇ ਉਹ 'ਜੇਠ ਹਾੜ' ਦੀ (ਦੁਖ ਦੀ) ਪ੍ਰਵਾਹ ਨਹੀਂ ਕਰਦੇ।

ਭਾਵ, ਆਚਰਨ ਹੀ ਮਨ ਹੈ। ਆਚਰਨ ਵਾਲਾ ਮਨੁੱਖ ਕਿਸੇ ਪਰਉਪਕਾਰ ਲਈ ਆਪਣੇ ਆਪ ਨੂੰ ਕਸ਼ਟ ਵਿਚ ਪਾ ਸਕਦਾ ਹੈ; ਕਿਸੇ ਸੱਚਾਈ ਤੇ ਨਿਆਂ ਲਈ ਹਕੂਮਤ, ਸਮਾਜ ਜਾਂ ਕਿਸੇ ਜੱਥੇ ਨਾਲ ਟਕਰਾ ਸਕਦਾ ਹੈ; ਤੇ ਆਪਣੇ ਲਈ ਔਖ ਸਹੇੜ ਸਕਦਾ ਹੈ। ਪਰ ਇਹ ਸਭ ਕੁਝ ਉਸ ਨੂੰ ਡੋਲਾਅ ਨਹੀਂ ਸਕਦਾ। ਉਹ ਵਧੇਰੇ ਦ੍ਰਿੜ੍ਹ ਹੁੰਦਾ ਹੈ ਕਿਉਂਕਿ 'ਹਰਿ ਸੱਜਣ' ਉਸਦੇ ਨਾਲ ਹੈ। ਇਹ ਮਨੁੱਖ ਦੁਖ ਵਿਚ ਹੀ ਦੁਖੀ ਨਹੀਂ ਹੁੰਦਾ। ਇਸ ਲਈ ਇਹ ਸਦਾ ਹੀ ਰੰਗ ਮਾਣਦਾ ਹੈ—ਖ਼ੁਸ਼ ਰਹਿੰਦਾ ਹੈ। ਭਾਵ ਖ਼ੁਸ਼ੀ ਦਾ ਜ਼ਾਮਨ ਆਚਰਨ ਹੈ ਤੇ ਆਚਰਨ ਪ੍ਰਭੂ-ਨਾਮ ਵਿਚ ਜੁੜਨ ਕਰਕੇ ਹੈ। ਆਚਰਨ ਇਸ ਬੰਦ ਅਨੁਸਾਰ ਉੱਪਰ ਕਥਿਤ ਪੰਜ ਗੱਲਾਂ ਹਨ ਤੇ ਨਾਮ ਸਿਮਰਨ, ਇਸ ਬੰਦ ਅਨੁਸਾਰ ਇਨ੍ਹਾਂ ਗੱਲਾਂ ਨੂੰ ਆਪਣੇ ਅੰਦਰ ਪੈਦਾ ਕਰਨ ਦਾ ਯਤਨ ਹੈ। ਜਿਸ ਮਨੁੱਖ ਪਾਸ ਇਹ ਨਾਮ-ਆਚਰਨ ਨਹੀਂ ਹੈ ਉਹ ਸਦਾ ਹੀ ਦੁਖੀ ਹੈ ਭਾਵੇਂ ਉਸ ਪਾਸ ਐਸ਼ਵਰਜ ਕਿੰਨਾ ਹੀ ਹੋਵੇ।

## ਧਰਮਾਰਥ

ਹੁਣ ਰਹਿ ਗਈ, ਚੌਥੀ ਗੱਲ—'ਸਾਧੂ ਸੰਗੁ ਪਰਾਪਤੇ'। ਉੱਪਰ ਕਥਿਤ ਨਾਮ ਜਾਂ ਆਚਰਨ ਗੁਰਬਾਣੀ ਦੀ ਡੂੰਘੀ ਸੂਝ ਦੇ ਆਧਾਰ 'ਤੇ ਹੀ ਮਨੁੱਖ ਵਿਚ ਪੈਦਾ ਹੁੰਦਾ ਹੈ। ਗੁਰਬਾਣੀ ਮਨੁੱਖ ਨੂੰ ਕਾਨੂੰਨ ਦੱਸਦੀ ਹੈ ਤੇ ਉਸ ਅੰਦਰ ਕਾਨੂੰਨ ਦਾ ਸਤਿਕਾਰ ਪੈਦਾ ਕਰਦੀ ਹੈ; ਮਨੁੱਖ ਨੂੰ ਗੁਣਾਂ ਦਾ ਗਿਆਨ ਦਿੰਦੀ ਹੈ ਤੇ ਗੁਣ ਉਤਪਤੀ ਦੇ ਸਾਧਨ ਦੱਸਦੀ ਹੈ; ਮਨੁੱਖੀ ਮਨ ਨੂੰ ਹਰਾ ਭਰਾ ਤੇ ਵਿਕਾਰਾਂ ਤੋਂ ਉੱਚਾ ਕਰਦੀ ਹੈ; ਮਨੁੱਖ ਦੇ ਅੰਦਰ ਆਚਰਨ ਲਈ ਕੀਮਤ ਤੇ ਮਹਾਨਤਾ ਪੈਦਾ ਕਰਦੀ

ਹੈ; ਮਨੁੱਖ ਅੰਦਰ ਸੁਤੰਤਰਤਾ ਤੇ ਸ੍ਵੈ-ਸਤਿਕਾਰ ਪੈਦਾ ਕਰਦੀ ਹੈ ਤੇ ਇਸ ਤਰ੍ਹਾਂ ਮਨੁੱਖ ਨੂੰ ਖ਼ੁਸ਼ੀ ਬਖ਼ਸ਼ਦੀ ਹੈ।

ਜੋ ਖ਼ੁਸ਼ੀ ਮਨੁੱਖੀ ਸ਼ਖ਼ਸੀਅਤ ਦੇ ਉੱਪਰ ਕਥਿਤ ਪਰਿਵਰਤਨ ਵਿਚੋਂ ਪੈਦਾ ਹੁੰਦੀ ਹੈ। ਇਹ ਲੰਮੀ ਘਾਲ ਦਾ ਸਿੱਟਾ ਹੈ, ਬੜੇ ਦੀਰਘ ਅਭਿਆਸ ਨਾਲ ਪੈਦਾ ਕੀਤੇ ਆਚਰਨ ਦਾ ਸਿੱਟਾ ਹੈ। ਪਰ ਇਹੋ ਹੀ ਤਾਂ ਮਨੁੱਖ ਦੀ ਲੋਚਾ ਹੈ ਤੇ ਇਹੋ ਹੀ ਇਸ ਦੀ ਪ੍ਰਾਪਤੀ ਦਾ ਤਰੀਕਾ ਹੈ ਜੋ ਇਸ ਬੰਦ ਵਿਚ ਦੱਸਿਆ ਹੈ। ਇਸ ਬੰਦ ਵਿਚ ਦੱਸਿਆ ਆਚਰਨ ਮਨੁੱਖ ਲਈ ਸਦੀਵੀ ਖ਼ੁਸ਼ੀ ਪੈਦਾ ਕਰ ਸਕਦਾ ਹੈ।

## ਇਤਿਹਾਸਾਰਥ

ਇਸ ਪਉੜੀ ਵਿਚ ਪਰਮਾਤਮਾ ਦਾ ਰੂਪ ਦੱਸਿਆ ਹੈ, ਮਹਾਨਤਾ ਦਾ ਰੂਪ ਦੱਸਿਆ ਹੈ—ਕਾਨੂੰਨ, ਆਚਰਨ, ਸ੍ਵੈ-ਸਤਿਕਾਰ ਦੀ ਲਗਨ। ਇਹ ਲਗਨ ਤੇ ਇਸ ਲਈ ਯਤਨ ਹੀ ਨਾਮ ਸਿਮਰਨ ਹੈ। ਇਸ ਸਿਮਰਨ ਦਾ ਵਲ ਗੁਰਬਾਣੀ ਵਿਚੋਂ ਪਤਾ ਲੱਗਦਾ ਹੈ। ਇਹ ਸਾਰਾ ਕੁਝ ਮਨੁੱਖੀ ਖ਼ੁਸ਼ੀ ਦਾ ਸਾਧਨ ਹੈ। ਇਹੋ ਸਦੀਵੀ ਖ਼ੁਸ਼ੀ ਦਾ ਸਾਧਨ ਹੈ।

ਸੰਸਾਰ ਦੇ ਭਗਤਾਂ, ਸ਼ਹੀਦਾਂ, ਮੁਰੀਦਾਂ ਦਾ ਇਤਿਹਾਸ ਇਸ ਪਉੜੀ ਦੇ ਦੱਸੇ ਫ਼ਾਰਮੂਲੇ ਦੀ ਸੱਚਾਈ ਦਾ ਪ੍ਰਮਾਣ ਹੈ। ਸਿੱਖ ਸ਼ਹੀਦਾਂ, ਮੁਰੀਦਾਂ ਨੇ ਇਹ ਅਜ਼ਮਾ ਕੇ ਦੱਸਿਆ ਹੈ।

ਪਉੜੀ ਵਿਚ ਦੱਸਿਆ ਖ਼ੁਸ਼ੀ ਦਾ ਮਾਰਗ ਬਿਲਕੁਲ ਠੀਕ ਹੈ ਪਰ ਇਸ 'ਤੇ ਤੁਰਨ ਦੀ ਜੁਰੱਅਤ ਘੱਟ ਲੋਕਾਂ ਵਿਚ ਹੈ।

*****

## ੪. ਆਸਾੜੁ

ਆਸਾੜੁ ਤਪੰਦਾ ਤਿਸੁ ਲਗੈ, ਹਰਿ ਨਾਹੁ ਨ ਜਿੰਨਾ ਪਾਸਿ॥
ਜਗਜੀਵਨ ਪੁਰਖੁ ਤਿਆਗਿ ਕੈ, ਮਾਣਸ ਸੰਦੀ ਆਸ॥
ਦੁਯੈ ਭਾਇ ਵਿਗੁਚੀਐ, ਗਲਿ ਪਈਸੁ ਜਮ ਕੀ ਫਾਸ॥
ਜੇਹਾ ਬੀਜੈ ਸੋ ਲੁਣੈ, ਮਥੈ ਜੋ ਲਿਖਿਆਸੁ॥
ਰੈਣਿ ਵਿਹਾਣੀ ਪਛੁਤਾਣੀ, ਉਠਿ ਚਲੀ ਗਈ ਨਿਰਾਸ॥
ਜਿਨ ਕੌ ਸਾਧੂ ਭੇਟੀਐ, ਸੋ ਦਰਗਹ ਹੋਇ ਖਲਾਸੁ॥
ਕਰਿ ਕਿਰਪਾ ਪ੍ਰਭ ਆਪਣੀ, ਤੇਰੇ ਦਰਸਨ ਹੋਇ ਪਿਆਸ॥
ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ, ਨਾਨਕ ਕੀ ਅਰਦਾਸਿ॥
ਆਸਾੜੁ ਸੁਹੰਦਾ ਤਿਸੁ ਲਗੈ, ਜਿਸੁ ਮਨਿ ਹਰਿ ਚਰਣ ਨਿਵਾਸ॥ ੫॥

### ਸ਼ਬਦਾਰਥ

ਬਾਰਹਮਾਹ ਮਾਝ ਦੇ ਇਸ 'ਆਸਾੜੁ' ਆਧਾਰਿਤ ਬੰਦ ਦਾ ਅੱਖਰੀ ਟੀਕਾ ਇਸ ਪ੍ਰਕਾਰ ਹੋਵੇਗਾ :

(੧) ਉਨ੍ਹਾਂ ਜੀਵ-ਇਸਤਰੀਆਂ ਲਈ ਜੀਵਨ (ਆਸਾੜੁ) ਸਦਾ ਦੁਖਦਾਈ (ਤਪੰਦਾ) ਹੈ ਜੋ ਪਤੀ (ਨਾਹੁ) ਪਰਮਾਤਮਾ ਤੋਂ ਦੂਰ ਹਨ।

(੨) ਜਿਨ੍ਹਾਂ ਇਸਤਰੀਆਂ ਨੇ ਸਰਬ ਵਿਆਪਕ (ਪੁਰਖੁ) ਜੀਵਨ ਦੇ ਆਧਾਰ (ਜਗਜੀਵਨ) ਪਰਮਾਤਮਾ ਦਾ ਲੜ ਛੱਡ ਦਿੱਤਾ ਹੈ ਤੇ ਆਪਣੀਆਂ ਆਸਾਂ ਦੀ ਪੂਰਤੀ ਲਈ ਸਾਧਾਰਣ ਮਨੁੱਖਾਂ (ਮਾਣਸ) ਦਾ ਆਸਰਾ ਲੈ ਲਿਆ ਹੈ।

(੩) ਤੇ ਜਿਨ੍ਹਾਂ ਇਸਤਰੀਆਂ (ਮਨੁੱਖਾਂ) ਨੇ ਦ੍ਵੈਤ ਭਾਵ ਵਿਚ ਪਰਮਾਤਮਾ ਤੋਂ ਵਿੱਥ ਪਾ ਕੇ ਆਪਣੇ ਆਪ ਨੂੰ ਨਸ਼ਟ ਕਰ ਲਿਆ ਹੈ ਤੇ ਜੋ ਆਵਾਗਵਨ ਦੇ ਚੱਕਰ ਵਿਚ (ਜਮ ਫਾਸ) ਪੈ ਗਈਆਂ ਹਨ।

(੪) (ਅਸੂਲ ਇਹ ਹੈ ਕਿ) ਜਿਹੇ ਕਰਮ ਕੋਈ ਮਨੁੱਖ ਕਰਦਾ ਹੈ (ਬੀਜੈ) ਉਸੇ ਅਨੁਸਾਰ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ (ਲੁਣੈ—ਵੱਢਦਾ ਹੈ) ਤੇ ਉਨ੍ਹਾਂ ਕਰਮਾਂ ਅਨੁਸਾਰ ਹੀ ਉਸ ਦੀ ਕਿਸਮਤ (ਮੱਥੇ ਦੇ ਲੇਖ) ਬਣਦੇ ਹਨ।

(੫) (ਉੱਪਰ ਕਥਿਤ ਜੀਵਨ ਵਾਲੀਆਂ) ਜੀਵ-ਇਸਤਰੀਆਂ ਦੀ ਸਾਰੀ ਉਮਰ (ਰੈਣਿ-ਉਮਰ) ('ਨਾਹੁ' ਨਾਲੋਂ) ਵਿਛੋੜੇ ਵਿਚ ਲੰਘ ਜਾਂਦੀ ਹੈ, ਉਹ ਸਾਰਾ ਜੀਵਨ (ਦੁਖ ਨਾਲ) ਪਛਤਾਂਦੀਆਂ ਹਨ ਤੇ ਮੌਤ ਸਮੇਂ ਨਿਰਾਸਤਾ ਵਿਚ ਇੱਥੋਂ (ਸੰਸਾਰ ਤੋਂ) ਤੁਰਦੀਆਂ ਹਨ (ਉਠਿ ਚਲੀ)।

(੬) (ਇਸ ਦੇ ਉਲਟ) ਜਿਨ੍ਹਾਂ ਇਸਤਰੀਆਂ ਨੂੰ ਗੁਰੂ (ਸਾਧੂ) ਦਾ ਮਿਲਾਪ (ਭੇਟਾ) ਹੋ ਜਾਂਦਾ ਹੈ, ਉਹ ਪਰਮਾਤਮਾ ਦੀ ਦਰਗਾਹ ਤੋਂ (ਪਰਮਾਤਮਾ ਦੇ ਹੁਕਮ ਅਨੁਸਾਰ) ਆਵਾਗਵਨ ਦੇ ਚੱਕਰ ਵਿਚੋਂ ਆਜ਼ਾਦ ਹੋ ਜਾਂਦੀਆਂ ਹਨ (ਖਲਾਸੁ—ਬੰਦ ਖਲਾਸੁ ਹੋ ਜਾਂਦੀ ਹੈ)।

(੭) (ਤਾਂ ਤੇ) ਹੇ ਪ੍ਰਭੂ, (ਮੇਰੇ ਤੇ) ਆਪਣੀ ਕ੍ਰਿਪਾ ਕਰ; (ਉਹ ਕਿਰਪਾ ਇਹ ਕਿ) ਮੇਰੇ ਹਿਰਦੇ ਵਿਚ ਤੇਰੇ ਦਰਸ਼ਨ ਦੀ ਤਾਂਘ (ਪਿਆਸ) ਉਪਜੇ।

(੮) ਤੇ ਮੇਰੀ ਇਹ ਬੇਨਤੀ (ਵੀ) ਹੈ ਕਿ (ਮੈਨੂੰ ਇਸ ਗੱਲ ਦਾ ਗਿਆਨ ਹੋਵੇ) ਤੇਰੇ ਤੋਂ ਵੱਧ (ਸਰਬ ਸਮਰੱਥ) ਤੇ ਮੇਰਾ ਸਹਾਈ ਕੋਈ ਨਹੀਂ ਹੈ।

(੯) (ਜਿਸ ਇਸਤਰੀ ਦੀ ਇਹ ਅਰਦਾਸ ਪਰਮਾਤਮਾ ਮੰਨ ਲੈਂਦਾ ਹੈ) ਉਸ ਦਾ ਸਾਰਾ ਜੀਵਨ (ਆਸਾੜੁ) ਸੁਭਾਇਮਾਨ—ਸੁਖੀ (ਸੁਹੰਦਾ) ਹੋ ਜਾਂਦਾ ਹੈ (ਕਿਉਂਕਿ) ਉਸ ਦੇ ਮਨ ਵਿਚ ਪਰਮਾਤਮਾ ਟਿਕਦਾ ਹੈ (ਹਰਿ ਚਰਣ ਨਿਵਾਸ)।

(ਤਿਸੁ, ਨਾਹੁ, ਦੂਯੈ, ਜਮ-ਫਾਸ, ਬੀਜੈ, ਲੁਣੈ, ਮਥੇ ਲਿਖਿਆਸੁ, ਰੈਣਿ ਤੇ ਖਲਾਸੁ)—ਇਹ ਸ਼ਬਦ ਇਸ ਬੰਦ ਵਿਚ ਰਹਿਸ-ਮਈ ਅਰਥ ਵੀ ਰੱਖਦੇ ਸਨ ਤੇ ਇਨ੍ਹਾਂ ਦੀ ਵਰਤੋਂ ਚਿੰਨ੍ਹ ਰੂਪ ਵਿਚ ਵੀ ਹੈ। ਚਿੰਨ੍ਹ-ਮਈ ਅਧਿਆਤਮਕ ਅਰਥ ਵੀ ਉਪਰਲੇ ਟੀਕੇ ਵਿਚ ਸਪੱਸ਼ਟ ਕਰ ਦਿੱਤੇ ਹਨ।

### ਸ਼ਾਸਤ੍ਰਾਰਥ

ਇਸ ਬੰਦ ਵਿਚੋਂ ਹੇਠ ਦਿੱਤੇ ਗੁਰਮਤਿ ਸਿਧਾਂਤ ਦ੍ਰਿੜ੍ਹ ਹੁੰਦੇ ਹਨ :

(੧) ਮਨੁੱਖਾ ਜੀਵਨ ਬੜਾ ਅਮੋਲਕ ਮੌਕਾ ਹੈ ਜਦੋਂ ਮਨੁੱਖ ਆਪਣੀ ਕਿਸਮਤ ਬਣਾਉਂਦਾ ਹੈ। (ਵੇਖੋ—'ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥") ਜੀਵਨ ਦੀ ਕਦਰ ਦਾ ਵਿਸ਼ਵਾਸ ਹੈ ; ਸਮੇਂ ਦੀ ਕਦਰ ਦਾ ਵਿਸ਼ਵਾਸ ਹੈ, ਮੌਕੇ ਦੀ ਕਦਰ ਦਾ ਵਿਸ਼ਵਾਸ ਹੈ—"ਰੈਣਿ" ਦੇ ਚਿੰਨ੍ਹ ਵਿਚ, ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥

(੨) ਜੋ ਲੋਕ ਇਸ ਮੌਕੇ ਨੂੰ ਸੰਭਾਲ ਨਹੀਂ ਸਕਦੇ ਤੇ ਜੀਵਨ ਨੂੰ ਯੋਗ ਤਰੀਕੇ ਨਾਲ ਨਹੀਂ ਚਲਾਉਂਦੇ; ਉਹ ਸਾਰਾ ਜੀਵਨ ਦੁਖੀ ਰਹਿੰਦੇ ਹਨ ਤੇ ਜਦ ਇਹ ਜੀਵਨ ਠੀਕ ਤਰੀਕੇ ਨਾਲ ਨਹੀਂ ਜੀਵਿਆ ਗਿਆ ਤਾਂ ਅਗਲਾ ਆਉਣ ਵਾਲਾ ਜੀਵਨ ਵੀ ਕਦੇ ਠੀਕ ਤੇ ਸੁਖੀ ਨਹੀਂ ਹੋ ਸਕਦਾ।

ਜੋ ਲੋਕ ਇਸ ਜੀਵਨ-ਮੌਕੇ ਨੂੰ ਸੰਭਾਲਦੇ ਹਨ ਤੇ ਜੀਵਨ ਨੂੰ ਠੀਕ ਤਰੀਕੇ ਨਾਲ ਚਲਾਉਂਦੇ ਹਨ, ਉਹ ਸੁਖੀ ਜੀਵਨ ਬਤੀਤ ਕਰਦੇ ਹਨ ਤੇ ਉਨ੍ਹਾਂ ਦਾ ਅਗਲਾ ਜੀਵਨ ਆਪਣੇ ਆਪ ਸੁਖੀ ਹੁੰਦਾ ਹੈ।

ਇਸ ਤਰ੍ਹਾਂ ਮਨੁੱਖ ਆਪਣੀ ਕਿਸਮਤ ਨੂੰ ਬਣਾਉਂਦਾ ਹੈ ਜਾਂ ਵਿਗਾੜਦਾ ਹੈ।

(੩) ਜੋ ਮਨੁੱਖ ਪਰਮਾਤਮਾ ਨਾਲ ਜੁੜਦਾ ਹੈ ਉਸ ਦਾ ਜੀਵਨ-ਢੰਗ (ਕਰਮ—ਬੀਜੈ) ਨਿਰਮਲ ਹੁੰਦਾ ਹੈ ਤੇ ਜੋ ਉਸ ਤੋਂ ਦੂਰ ਹੁੰਦਾ ਹੈ ਉਸ ਦੇ ਕਰਮ ਮੈਲੇ ਹੁੰਦੇ ਹਨ। ਕਰਮ ਹੀ ਮਨੁੱਖ ਨੂੰ 'ਖਲਾਸੁ' ਕਰਦੇ ਹਨ ਜਾਂ ਉਸ ਨੂੰ 'ਬੰਧਨ' ਵਿਚ ਰੱਖਦੇ ਹਨ, ਆਵਾਗਵਨ ਤੋਂ ਖਲਾਸ ਜਾਂ ਆਵਾਗਵਨ ਦੇ ਬੰਧਨ ਵਿਚ।

(੪) ਸਾਧੂ-ਗੁਰੂ ਦੇ ਮਿਲਾਪ (ਬਾਣੀ ਦੀ ਸੂਝ) ਨਾਲ ਮਨੁੱਖ ਦਾ ਜੀਵਨ-ਢੰਗ ਸਵੱਛ ਹੁੰਦਾ ਹੈ ਤੇ ਉਸ ਦੇ ਕਰਮ ਪਵਿੱਤਰ ਹੁੰਦੇ ਹਨ। ਉਹ ਇਸ ਤਰ੍ਹਾਂ ਸੰਭਵ ਹੁੰਦਾ ਹੈ ਕਿ ਮਨੁੱਖ ਗੁਰੂ ਨੂੰ ਪਰਮਾਤਮਾ ਨਾਲ ਜੋੜ ਦਿੰਦਾ ਹੈ ਭਾਵ ਮਨੁੱਖ ਵਿਚ ਉਹ ਆਚਰਨ ਪੈਦਾ ਕਰ ਦਿੰਦਾ ਹੈ, ਜੋ ਪ੍ਰਭੂ-ਸੂਝ ਵਾਲੇ ਮਨੁੱਖ ਦਾ ਹੁੰਦਾ ਹੈ।

(੫) ਠੀਕ ਜੀਵਨ-ਢੰਗ ਹੀ ਸੁਖੀ-ਜੀਵਨ ਦਾ ਸਾਧਨ ਹੈ ਤੇ ਐਸੇ ਸਾਧਨ ਦਾ ਪਿਆਰ (ਪ੍ਰਭੂ ਭਗਤੀ) ਹੀ ਮਨੁੱਖ ਨੂੰ ਸੰਪੂਰਨ ਜੀਵਨ ਦੇ ਆਦਰਸ਼ ਤੀਕ ਪੁਜਾਂਦਾ ਹੈ।

ਇਹ ਸਿਧਾਂਤ ਪੂਰਨ ਆਧੁਨਿਕ ਮਨੁੱਖੀ ਸੂਝ ਅਨੁਸਾਰ ਹੀ ਹਨ ਕਿ (੧) ਸਮਾਂ ਤੇ ਜੀਵਨ ਸਭ ਤੋਂ ਵੱਧ ਕੀਮਤੀ ਮੌਕੇ ਹਨ; (੨) ਠੀਕ ਜੀਵਨ-ਢੰਗ ਹੀ ਮਨੁੱਖ ਨੂੰ ਸੁਖੀ ਬਣਾ ਸਕਦਾ ਹੈ; (੩) ਠੀਕ ਜੀਵਨ-ਢੰਗ ਉਸੇ ਦਾ ਹੀ ਕਿਹਾ ਜਾ ਸਕਦਾ ਹੈ ਜਿਸ ਦੇ ਕਰਮ ਨਿਰਮਲ ਹਨ; (੪) ਕਰਮ ਉਸ ਦੇ ਹੀ ਨਿਰਮਲ ਹਨ ਜਿਸ ਦੇ ਅੰਦਰ ਪਰਮਾਤਮਾ ਦਾ ਵਾਸ ਹੈ; (੫) ਪਰਮਾਤਮਾ ਦਾ ਵਾਸ ਉਸ ਦੇ ਅੰਦਰ ਹੀ ਹੈ ਜੋ ਪਰਮਾਤਮਾ ਬਾਰੇ ਬਾਣੀ ਵਿਚੋਂ ਸੂਝ ਪ੍ਰਾਪਤ ਕਰਦਾ ਹੈ। ਇਨ੍ਹਾਂ ਸਿਧਾਂਤਾਂ ਦਾ ਦ੍ਰਿੜ੍ਹ ਵਿਸ਼ਵਾਸ ਹੀ ਮਨੁੱਖ ਦੇ ਜੀਵਨ ਵਿਚ ਆਦਰਸ਼ਕ ਪਰਿਵਰਤਨ ਪੈਦਾ ਕਰ ਸਕਦਾ ਹੈ।...ਮਨੁੱਖ ਸ਼ੁਭ ਕਰਮਾਂ ਦੀ ਮਹਾਨਤਾ ਨੂੰ ਮੰਨੇ, ਸੋ ਸੁਖ ਦਾ ਮਾਰਗ ਗਿਆਨ ਦਾ ਮਾਰਗ ਹੈ ਤੇ ਗਿਆਨ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਦਾ ਇਹ ਜੀਵਨ ਆਦਰਸ਼ ਬਣ ਜਾਂਦਾ ਹੈ ਤੇ ਜੋ ਇਸੇ ਆਦਰਸ਼ ਲਈ ਸਦਾ ਤਾਂਘਦਾ ਹੈ—ਐਸੇ ਉੱਚੇ ਜੀਵਨ ਲਈ ਲੋਚਾ ਹੀ 'ਭਗਤੀ' ਹੈ।

ਤਾਂ ਤੇ ਹੁਣ ਇਹ ਵਿਚਾਰ ਕਰਨਾ ਰਹਿ ਗਿਆ ਹੈ ਕਿ ਕੀ ਹੈ ਉਹ ਜੀਵਨ-ਢੰਗ ਜਾਂ ਸ਼ੁਭ ਕਰਮ ਜੋ ਇਸ ਸ਼ਬਦ ਵਿਚ ਦੱਸਿਆ ਹੈ ਤੇ ਜਿਸ ਜੀਵਨ-ਢੰਗ ਲਈ ਇੱਥੇ ਚਿੰਨ੍ਹ (ਪਤੀ ਪਰਮਾਤਮਾ ਨਾਲ ਜੁੜੇ) ਦਾ ਵਰਤਿਆ ਹੈ। ਜੋ ਪਰਮਾਤਮਾ ਨਾਲ ਜੁੜਿਆ ਹੈ ਉਸ ਦਾ ਜੀਵਨ-ਢੰਗ ਨਿਰਮਲ ਹੈ ਤੇ ਪਰਮਾਤਮਾ ਨਾਲ ਉਹ ਜੁੜਿਆ ਹੈ ਜੋ ਉਸ ਆਦਰਸ਼ਕ ਜੀਵਨ-ਢੰਗ ਨੂੰ ਪਿਆਰ ਕਰਦਾ ਹੈ—ਉਹ ਹੀ ਠੀਕ ਬੀਜ (ਕਰਮ) ਬੀਜਦਾ ਹੈ ਤੇ ਠੀਕ ਫ਼ਸਲ ਪ੍ਰਾਪਤ ਕਰਦਾ ਹੈ।

## ਭਾਵਾਰਥ

ਮਨੁੱਖ ਦੇ ਕਰਮਾਂ ਨੇ ਹੀ ਮਨੁੱਖੀ ਜੀਵਨ ਨੂੰ ਸੁਖੀ ਬਣਾਉਣਾ ਹੈ। ਤਾਂ ਤੇ ਕਿਵੇਂ ਮਨੁੱਖ ਦੇ ਕਰਮ ਸ਼ੁਭ ਹੋ ਸਕਦੇ ਹਨ (ਕਿਵ ਸਚਿਆਰਾ ਹੋਈਐ)? ਇਸ

ਬੰਦ ਵਿਚ ਉੱਤਰ ਇਹ ਦਿੱਤਾ ਹੈ ਕਿ ਜੇ ਮਨੁੱਖ ਪਰਮਾਤਮਾ ਨਾਲ ਜੁੜਿਆ ਰਹੇ, ਉਸ ਦਾ ਜੀਵਨ-ਢੰਗ ਤੇ ਕਰਮ ਨਿਰਮਲ ਹੋ ਜਾਂਦੇ ਹਨ। ਕੀ ਹੈ ਪਰਮਾਤਮਾ ਨਾਲ ਜੁੜਨਾ ? ਇਸ ਦਾ ਉੱਤਰ ਇਸ ਸ਼ਬਦ ਵਿਚੋਂ ਇਸ ਪ੍ਰਕਾਰ ਪ੍ਰਾਪਤ ਹੁੰਦਾ ਹੈ :

(੧) ਪਰਮਾਤਮਾ ਸਾਰੇ ਉਨ੍ਹਾਂ ਸਾਧਨਾਂ ਦਾ ਸੂਚਕ ਹੈ ਜੋ ਮਨੁੱਖੀ ਜੀਵਨ ਨੂੰ ਸੁਖੀ ਕਰਦੇ ਹਨ; ਉਹ ਸ਼ੁਭ ਗੁਣਾਂ ਦਾ ਸੂਚਕ ਹੈ; ਸ਼ੁਭ ਆਚਰਨ ਦਾ ਸੂਚਕ ਹੈ; ਪੂਰਨਤਾ ਦਾ ਸੂਚਕ ਹੈ; ਆਦਰਸ਼ਕ ਮਨੁੱਖੀ ਜੀਵਨ ਦਾ ਸੂਚਕ ਹੈ।

ਸਭ ਤੋਂ ਪਹਿਲਾਂ ਤਾਂ ਆਦਰਸ਼ਕ ਜੀਵਨ ਜੀਣ ਦੀ ਲਗਨ ਹੀ ਇਹ ਜੀਵਨ ਮਨੁੱਖ ਵਿਚ ਪੈਦਾ ਕਰ ਸਕਦੀ ਹੈ। (ਇਹ ਪੂਰਨ ਮਨੋਵਿਗਿਆਨਕ ਅਸੂਲ ਹੈ)। ਇਹ ਲੋਚਾ ਤੇ ਲਗਨ ਹੀ ਪ੍ਰਗਟ ਕੀਤੀ ਹੈ ਇਸ ਸਤਰ ਵਿਚ :—

**"ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥"**

ਹੇ ਵਾਹਿਗੁਰੂ! ਮੇਰੇ ਹਿਰਦੇ ਵਿਚ ਆਦਰਸ਼ਕ ਜੀਵਨ ਜੀਣ ਦੀ ਲਗਨ ਪੈਦਾ ਕਰ (ਇਹੋ ਮੇਰੀ ਅਰਦਾਸ ਹੈ)।

(੨) ਹੁਣ ਸੁਆਲ ਹੈ ਕਿ ਆਦਰਸ਼ਕ ਜੀਵਨ ਕਿਵੇਂ ਬਣਦਾ ਹੈ ? ਉੱਤਰ ਇਸ ਤਰ੍ਹਾਂ ਪਹਿਲੀਆਂ ਤਿੰਨ ਸਤਰਾਂ ਵਿਚ ਦਿੱਤਾ ਹੈ। ਆਮ ਅਸੂਲ ਇਹ ਹਨ :—

(ੳ) ਕਿਸੇ ਜੀਵਨ ਮਿਆਰ ਨੂੰ ਸੰਤੁਸ਼ਟ ਕਰਨ ਦੀ ਲਗਨ ਹੀ ਆਦਰਸ਼ਕ ਜੀਵਨ ਪੈਦਾ ਕਰਦੀ ਹੈ। ਸਦਾ ਉਸੇ ਧੁਨ ਤੇ ਲਗਨ ਵਿਚ ਰਹਿਣ ਨਾਲ ਹੀ ਉੱਚਾ ਜੀਵਨ ਪੈਦਾ ਹੁੰਦਾ ਹੈ—ਇਹ ਭਾਵ ਹੈ 'ਨਾਹੁ ਪਾਸਿ' ਹੋਣ ਦਾ; ਹਰ ਵੇਲੇ ਪ੍ਰਭੂ ਨਾਲ ਜੁੜੇ ਰਹਿਣ ਦਾ। ਆਦਰਸ਼ਕ ਜੀਵਨ ਦੀ ਸਦੀਵੀ ਲਗਨ, ਉਹ ਆਦਰਸ਼ਕ ਜੀਵਨ ਜੋ ਪਰਮਾਤਮਾ ਪਤੀ ਨੂੰ ਪਸੰਦ ਆਵੇ, ਜਿਵੇਂ ਇਸਤਰੀ ਉਹ ਹੀ ਸੁਖੀ ਰਹਿੰਦੀ ਹੈ ਜਿਸ ਦਾ ਜੀਵਨ ਢੰਗ ਪਤੀ ਨੂੰ ਪਸੰਦ ਆਵੇ। ਪਰਮਾਤਮਾ ਨੂੰ ਪਸੰਦ ਨਿਰਮਲ ਜੀਵਨ ਆ ਸਕਦਾ ਹੈ।

(ਅ) ਮਨੁੱਖੀ ਜੀਵਨ ਨਿਰਮਲ ਕਿਵੇਂ ਬਣ ਸਕਦਾ ਹੈ ? ਇਹ ਤਦ ਹੋ ਸਕਦਾ ਹੈ ਜੇ ਉਹ ਦੋ ਗੱਲਾਂ ਨਿਭਾ ਸਕੇ। ਪਹਿਲੀ ਗੱਲ ਇਹ ਹੈ ਕਿ ਉਹ "ਮਾਣਸ ਸੰਦੀ ਆਸ" ਛੱਡ ਦੇਵੇ ਤੇ ਦੂਜੇ "ਦੁਯੈ ਭਾਇ" ਨੂੰ ਛੱਡ ਦੇਵੇ। ਇਨ੍ਹਾਂ ਦੋ ਗੱਲਾਂ ਵਿਚ ਹੀ ਸਫ਼ਲ ਸੁਖੀ ਜੀਵਨ ਦਾ ਭੇਤ ਹੈ। ਜੋ ਮਨੁੱਖ ਇਹ ਗੱਲਾਂ ਪੂਰੀਆਂ ਕਰ ਸਕੇ ਉਸ ਦਾ ਹਰ ਕਰਮ ਨਿਰਮਲ ਹੋਵੇਗਾ; ਉਸ ਦਾ ਜੀਵਨ ਆਦਰਸ਼ਕ ਬਣੇਗਾ; ਉਹ ਹੀ ਅਸਲ ਭਗਤ ਹੋਵੇਗਾ ਤੇ ਉਸ ਦਾ ਹੀ ਸਬੰਧ ਪਰਮਾਤਮਾ ਨਾਲ ਐਸਾ ਹੋਵੇਗਾ ਜੋ ਆਦਰਸ਼ਕ ਪਤੀ-ਪਤਨੀ ਦਾ ਹੁੰਦਾ ਹੈ।

## "ਦੁਯੈ ਭਾਇ" ਦਾ ਭਾਵ

ਜਦੋਂ ਵੀ ਸਾਡਾ ਕੋਈ ਕਰਮ "ਦੁਯੈ ਭਾਇ" ਵਿਚ ਹੋਵੇਗਾ, ਉਹ ਅਪਵਿੱਤਰ ਤੇ ਕਿਸੇ ਨਾ ਕਿਸੇ ਮਾਤਰਾ ਵਿਚ ਗ਼ਲਤ ਹੋਵੇਗਾ। ਇਸ ਸ਼ਬਦ ਵਿਚੋਂ 'ਦੁਯੈ ਭਾਇ'

ਦੇ ਅਰਥ ਇਹ ਨਿਕਲਦੇ ਹਨ :—

(੧) ਪਰਮਾਤਮਾ 'ਨਾਹੁ' ਤੋਂ ਵਿਛੜ ਜਾਣਾ ਤੇ ਕਿਸੇ ਹੋਰ ਨੂੰ ਆਪਣਾ ਨਾਹੁ (ਪਤੀ) ਸਮਝ ਲੈਣਾ ਤੇ ਉਸਦੀ ਤਾਬੇਦਾਰੀ ਪ੍ਰਵਾਨ ਕਰ ਲੈਣੀ ਜਿਵੇਂ ਕਿ 'ਮਾਇਆ' ਦੀ, ਧਨ ਦੌਲਤ ਦੀ; ਜਾਂ ਆਪਣੇ ਆਪ ਨੂੰ ਸੁਤੰਤਰ ਹਸਤੀ ਮੰਨ ਲੈਣਾ ਜਿਸ ਨੂੰ 'ਹਉਮੈ' ਕਹਿੰਦੇ ਹਨ। ਦਾਰਸ਼ਨਿਕ ਸ਼ਬਦਾਵਲੀ ਵਿਚ ਇਨ੍ਹਾਂ ਦੋ ਗੱਲਾਂ ਦਾ ਭਾਵ ਇਹ ਹੈ ਕਿ ਪ੍ਰਕਿਰਤੀ ਨੂੰ ਪਰਮਾਤਮਾ ਤੋਂ ਸੁਤੰਤਰ ਮੰਨ ਲੈਣਾ—ਇਹ ਦ੍ਵੈਤ ਹੈ; ਤੇ ਇਸ ਲਈ ਮਨੁੱਖ ਪ੍ਰਕਿਰਤੀ ਤੇ ਧਨ-ਦੌਲਤ ਦਾ ਸੇਵਕ ਬਣ ਜਾਂਦਾ ਹੈ ਤੇ ਉਸ ਧਨ ਪਦਾਰਥ ਦੇ ਲਾਲਚ ਵਿਚ ਸੱਚਾਈ, ਪਵਿੱਤਰਤਾ ਤੇ ਆਦਰਸ਼ਕ ਜੀਵਨ ਦੇ ਅਸੂਲਾਂ ਦਾ ਉਲੰਘਣ ਕਰਦਾ ਹੈ ਕਿਉਂਕਿ ਹੱਦੋਂ ਵੱਧ ਧਨ ਦੀ ਪ੍ਰਾਪਤੀ ਵਿਚ 'ਪਾਪ' ਦਾ ਲੇਸ ਅਵੱਸ਼ ਹੈ। ਦੂਜੇ ਆਪਣੀ ਆਤਮਾ ਜਾਂ ਹਸਤੀ ਨੂੰ ਪਰਮਾਤਮਾ ਦੀ ਹਸਤੀ ਤੋਂ ਸੁਤੰਤਰ ਮੰਨ ਲੈਣਾ। ਇਹ ਰਵੱਈਆ ਮਨੁੱਖ ਤੋਂ ਆਪ-ਹੁਦਰੀਆਂ ਮਨਮਾਨੀਆਂ ਕਰਾਉਂਦਾ ਹੈ ਤੇ ਇਹੋ ਹਉਮੈ ਮਨੁੱਖ ਨੂੰ ਸਰਬ ਸੰਸਾਰ ਦੀ ਸਾਂਝ ਤੋਂ ਤੋੜ ਕੇ ਖ਼ੁਦਗਰਜ਼ੀ ਵਿਚ ਪਾ ਦਿੰਦੀ ਹੈ, ਜਦੋਂ ਪਰਉਪਕਾਰ ਤੇ ਸੇਵਾ ਦੇ ਆਦਰਸ਼ ਨਿਭਾਉਣੇ ਤੇ ਕਿਤੇ, ਮਨੁੱਖ ਬਾਕੀ ਮਨੁੱਖਾਂ ਦਾ ਵੈਰੀ ਹੋ ਜਾਂਦਾ ਹੈ ਤੇ ਆਪਣੇ ਹਿੱਤਾਂ ਲਾਭਾਂ ਨੂੰ ਦੂਜਿਆਂ ਦੇ ਹਿੱਤਾਂ ਲਾਭਾਂ ਤੋਂ ਵੱਖਰਾ ਸਮਝਦਾ ਹੈ—ਇਹ ਦ੍ਵੈਤ ਦਾ ਭਾਵ ਹੈ। ਮੁੱਕਦੀ ਗੱਲ, ਪਦਾਰਥ (Matter) ਨੂੰ ਜਾਂ ਆਪਣੀ ਹਸਤੀ (Soul) ਨੂੰ ਪਰਮਾਤਮਾ ਦੀ ਹਸਤੀ ('ਜਗ-ਜੀਵਨ ਪੁਰਖ'—ਸਰਬ ਵਿਆਪੀ ਰੌਂ) ਤੋਂ ਸੁਤੰਤਰ ਸਮਝਣਾ ਦੂਜਾ ਭਾਵ ਹੈ ਤੇ ਇਨ੍ਹਾਂ ਭਰਮਾਂ ਅਧੀਨ ਕੀਤੇ ਕਰਮ 'ਜਮ ਫਾਸ' ਵੱਲ ਲੈ ਜਾਂਦੇ ਹਨ ਕਿਉਂਕਿ ਉਹ ਅਪਵਿੱਤਰ ਹੁੰਦੇ ਹਨ। ਅਸੂਲ ਹੈ 'ਜੇਹਾ ਬੀਜੈ ਸੋ ਲੁਣੈ'।

ਜਦੋਂ ਉੱਪਰ ਕਥਿਤ ਦੋ ਪ੍ਰਕਾਰ ਦੀ 'ਦ੍ਵੈਤ', ਦੂਜੇ ਸਾਥੀਆਂ ਤੋਂ 'ਦੁਜੈਗੀ', ਪਸਰ ਜਾਂਦੀ ਹੈ—ਉਸ ਵਿਚ 'ਉੱਚੀ ਜਾਤ ਨੀਵੀਂ ਜਾਤ' ਦੀ ਦ੍ਵੈਤ ਪੈਦਾ ਹੁੰਦੀ ਹੈ; ਗਰੀਬ-ਅਮੀਰ, ਬਰਾਦਰੀ, ਪਿੰਡ, ਸ਼ਹਿਰ, ਦੇਸ਼-ਬਦੇਸ਼, ਆਪਣਾ ਧਰਮ ਤੇ ਗ਼ੈਰ-ਧਰਮ, ਆਪਣਾ ਧੜਾ ਤੇ ਗ਼ੈਰ ਧੜਾ—ਹਰ ਤਰ੍ਹਾਂ ਦੀ ਦ੍ਵੈਤ ਪੈਦਾ ਹੋ ਜਾਂਦੀ ਹੈ ਤੇ ਇਹ ਮਨੁੱਖਤਾ ਦੇ ਦੁਖ ਦਾ ਕਾਰਨ ਹੈ। ਹੁਣ ਸਾਡੇ ਦੇਸ਼ ਦੀ ਵੀ ਇਹੋ 'ਦ੍ਵੈਤ' ਜਾਂ 'ਦੂਜਾ ਭਾਵ' ਹੀ ਤੇ ਸਮੱਸਿਆ ਹੈ—ਇਹ ਘਿਰਣਾ, ਖ਼ੁਦਗ਼ਰਜ਼ੀ ਤੇ ਕਪਟ ਪੈਦਾ ਕਰਦੀ ਹੈ।

ਸੋ ਸਮਝ ਲੈਣਾ ਚਾਹੀਦਾ ਹੈ ਕਿ 'ਦੁਯੈ ਭਾਵ' ਵਿਚ ਕੀਤਾ ਹਰ ਕਰਮ ਕਿਸੇ ਮਾਤਰਾ ਵਿਚ ਗ਼ਲਤ ਜ਼ਰੂਰ ਹੈ ਤੇ ਇਹ ਦੂਜਿਆਂ ਦੇ ਹਿੱਤਾਂ ਨਾਲ ਟਕਰਾ ਰਿਹਾ ਹੈ।

## 'ਮਾਣਸ ਸੰਦੀ ਆਸ' ਦਾ ਭਾਵ

'ਮਾਣਸ ਸੰਦੀ ਆਸ' ਦੀ ਸਮੱਸਿਆ 'ਦੁਯੇ ਭਾਇ' ਦਾ ਹੀ ਇਕ ਰੂਪ ਹੈ—ਮਨੁੱਖ

ਆਪਣੇ ਧੜੇ ਤੇ ਆਪਣੇ ਸਨੇਹੀਆਂ, ਮਿੱਤਰਾਂ ਵਿਚ ਵਿਸ਼ਵਾਸ ਰੱਖਦਾ ਹੈ ਕਿ ਉਹ ਉਸ ਦੀ ਸਹਾਇਤਾ ਕਰ ਸਕਦੇ ਹਨ ਤੇ ਕਿਸੇ ਤਰ੍ਹਾਂ ਉਸ ਦੇ 'ਦ੍ਵੈਤ' ਵਿਚ ਕੀਤੇ ਕਰਮ ਤੋਂ ਉਸ ਨੂੰ ਬਚਾ ਸਕਦੇ ਹਨ ਜਾਂ ਉਸ ਲਈ ਕੁਦਰਤ ਦੇ ਹੁਕਮ ਨੂੰ ਟਾਲ ਸਕਦੇ ਹਨ ਜਾਂ ਕੁਦਰਤ ਦੀ ਸਕੀਮ ਜਿਸ ਦਾ ਕਿ ਹਰ ਮਨੁੱਖ ਇਕ ਅੰਗ ਹੈ, ਉਸ ਨੂੰ ਦਰਹਮ ਬਰਹਮ ਕਰ ਸਕਦੇ ਹਨ ਤੇ ਮਨੁੱਖ ਦੀਆਂ ਸਾਰੀਆਂ ਆਸਾਂ ਦੀ ਪੂਰਤੀ ਕਰ ਸਕਦੇ ਹਨ। ਇਹ ਵਿਚਾਰ ਗ਼ਲਤ ਹੈ ਤੇ ਇਸ ਖ਼ਿਆਲ ਨਾਲ ਟਕਰਾ ਰਿਹਾ ਹੈ ਕਿ "ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ॥" ਸਰਬ ਸਮਰੱਥ ਕੇਵਲ ਪਰਮਾਤਮਾ ਹੈ ਤੇ ਉਸ ਦੇ ਕਾਨੂੰਨ ਵਿਚ ਹੀ ਸਾਰੀ ਕੁਦਰਤ ਨਾਲ ਇਕ ਸੁਰ ਹੋ ਕੇ ਮਨੁੱਖ ਖ਼ੁਸ਼ ਰਹਿ ਸਕਦਾ ਹੈ; ਧੜੇ, ਖ਼ੁਦਗ਼ਰਜ਼ੀ ਤੇ ਦ੍ਵੈਤ ਭਾਵ ਨਾਲ ਕਦੇ ਖ਼ੁਸ਼ ਨਹੀਂ ਰਹਿ ਸਕੀਦਾ।

ਫਿਰ ਜਦੋਂ ਕਿਸੇ ਮਨੁੱਖ ਨੂੰ ਉਚੇਚੇ ਤੌਰ 'ਤੇ ਖ਼ੁਸ਼ ਕਰਨ ਲਈ ਅਸੀਂ ਕੋਈ ਕਰਮ ਕਰਦੇ ਹਾਂ, ਅਸੀਂ ਕੋਈ ਨਾ ਕੋਈ ਅਨਿਆਂ ਅਵੱਸ਼ ਕਰਦੇ ਹਾਂ। ਇਸ ਤੋਂ ਹੀ ਤਾਂ ਕੁੰਬਾਪਰਵਰੀ ਪੈਦਾ ਹੋਈ ਹੈ। ਖ਼ੁਸ਼ਾਮਦ ਕਰਕੇ ਲੋਕੀਂ ਤਰੱਕੀਆਂ ਲਈ ਜਾਂਦੇ ਹਨ; ਲਿਆਕਤ ਯੋਗਤਾ ਨਾ ਹੁੰਦਿਆਂ ਕਈ ਅਸਾਮੀਆਂ 'ਤੇ ਕਬਜ਼ਾ ਕੀਤੀ ਬੈਠੇ ਹਨ—ਇਹ ਸਭ ਕੁਝ 'ਦ੍ਵੈਤ' ਤੇ 'ਮਾਣਸ ਸੰਦੀ ਆਸ' ਵਿਚੋਂ ਉਪਜੇ ਨਤੀਜੇ ਹਨ।

ਭਾਵ ਇਹ ਨਿਕਲਦਾ ਹੈ ਕਿ ਉਹ ਕਰਮ ਚੰਗਾ ਹੈ ਜੋ ਸਾਰੀ ਮਨੁੱਖਤਾ ਦੇ ਹਿਤਾਂ ਲਾਭਾਂ ਨੂੰ ਆਪਣੇ ਸਾਹਮਣੇ ਰੱਖ ਕੇ ਤੇ ਉਨ੍ਹਾਂ ਨਾਲ ਸਾਂਝ ਪਾ ਕੇ ਕੀਤਾ ਜਾਂਦਾ ਹੈ—ਇਹੋ ਕੌਮੀਅਤ ਹੈ ਤੇ ਇਹੋ 'ਦੇਸ਼-ਪਿਆਰ' ਹੈ ਤੇ ਇਹੋ 'ਰੱਬੀ-ਪਿਆਰ' (ਦਰਸ਼ਨ ਪਿਆਸ) ਹੈ। ਇਸ ਟੀਚੇ ਨੂੰ ਨਿਭਾਉਣਾ ਹੀ 'ਹਰਿ ਚਰਣ ਨਿਵਾਸ' ਹੈ। ਇਹੋ ਭਗਤੀ ਹੈ, ਸਿਮਰਨ ਹੈ। ਇਹੋ ਆਚਰਨ ਹੈ।

## ਸੰਪੂਰਨਤਾ

ਇਸ ਸ਼ਬਦ ਵਿਚ ਇਕ ਹੋਰ ਗੱਲ ਵੇਖਣੀ ਹੈ ਕਿ 'ਗਲਿ ਪਈਸੁ ਜਮ ਕੀ ਫਾਸੁ' ਕੀ ਹੈ ਤੇ 'ਦਰਗਹ ਹੋਇ ਖਲਾਸੁ' ਕੀ ਹੈ? ਜਿੰਨੇ ਤੀਕ ਮਨੁੱਖ 'ਦੂਯੈ ਭਾਇ' ਤੇ 'ਮਾਣਸ ਆਸ' ਦੇ ਅਧੀਨ ਕਰਮ ਕਰਦਾ ਹੈ, ਉਹ ਕਰਮ ਆਦਰਸ਼ਕ ਸੱਚਾਈ ਨਹੀਂ ਹੁੰਦੇ ਤੇ ਜਿੰਨੇ ਤੀਕ ਮਨੁੱਖੀ ਵਤੀਰਾ ਆਦਰਸ਼ਕ ਨਹੀਂ ਹੁੰਦਾ, ਮਨੁੱਖ ਆਪਣੀ ਅਸਲ ਹੋਣੀ (ਹਰਿ ਚਰਣ ਨਿਵਾਸ—) ਨੂੰ ਪ੍ਰਾਪਤ ਨਹੀਂ ਹੁੰਦਾ। ਭਾਵ ਉਹ 'ਅਪੂਰਨ' ਰਹਿੰਦਾ ਹੈ ਤੇ ਇਸੇ ਲਈ ਆਵਾਗਵਨ ਦੇ ਚੱਕਰ ਵਿਚ (ਜਮ ਫਾਸ) ਰਹਿੰਦਾ ਹੈ ਤੇ ਉਸ ਨੂੰ ਮੁੜ-ਮੁੜ ਜਨਮ ਪ੍ਰਾਪਤ ਹੁੰਦਾ ਰਹਿੰਦਾ ਹੈ ਤਾਂ ਜੋ ਉਹ ਆਪਣੇ ਆਪ ਨੂੰ 'ਸੰਪੂਰਨਤਾ' ਤੀਕ ਪੁਜਾ ਸਕੇ ਤੇ ਸੰਪੂਰਨਤਾ ਹੀ 'ਪਰਮਾਤਮਾ', 'ਸੱਚਾਈ', ਜਾਂ 'ਖਲਾਸੁ' (ਮੁਕਤੀ) ਹੈ। ਜਦੋਂ ਮਨੁੱਖ ਦਾ ਵਤੀਰਾ 'ਦ੍ਵੈਤ' ਵਿਚੋਂ ਨਿਕਲ ਕੇ 'ਸੰਪੂਰਨਤਾ' ਨੂੰ ਪੁੱਜ ਜਾਂਦਾ ਹੈ, ਉਹ ਪਰਮਾਤਮਾ ਨਾਲ ਇਕ ਸੁਰ ਹੋ ਜਾਂਦਾ ਹੈ।

'ਸੰਪੂਰਨਤਾ' ਹੀ ਮਨੁੱਖ ਦਾ ਆਦਰਸ਼ ਹੈ; ਇਸੇ ਲਈ ਇਹ ਜੀਵਨ-ਮੌਕਾ ਮਿਲਦਾ ਹੈ। ਵਤੀਰੇ ਨੂੰ ਨਿਰਮਲ ਕਰਕੇ, ਕਰਮਾਂ ਨੂੰ ਪਵਿੱਤਰ ਕਰਕੇ ਮਨੁੱਖ ਇਸ ਸੰਪੂਰਨਤਾ ਨੂੰ ਪੁੱਜ ਜਾਂਦਾ ਹੈ ਤੇ ਇਹ ਸਦੀਵੀ ਖ਼ੁਸ਼ੀ ਦਾ ਸਥਾਨ ਹੈ।

ਸੋ, ਇਸ ਸ਼ਬਦ ਅਨੁਸਾਰ 'ਬ੍ਰਹਮ' ਦਾ ਸਰੂਪ 'ਅਦ੍ਵੈਤ' ਹੈ; ਪੂਰਨ ਧਰਮ 'ਨਿਰਮਲ ਕਰਮ' ਹੈ; ਤੇ ਮਨੁੱਖੀ ਹੋਣੀ 'ਸੰਪੂਰਨਤਾ' ਹੈ।

*****

## ੬. ਸਾਵਣੁ

ਸਾਵਣਿ ਸਰਸੀ ਕਾਮਣੀ, ਚਰਨ ਕਮਲ ਸਿਉ ਪਿਆਰੁ ॥
ਮਨੁ ਤਨੁ ਰਤਾ ਸਚ ਰੰਗਿ, ਇਕੋ ਨਾਮੁ ਅਧਾਰੁ ॥
ਬਿਖਿਆ ਰੰਗ ਕੂੜਾਵਿਆ, ਦਿਸਨਿ ਸਭੇ ਛਾਰੁ ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥
ਵਣੁ ਤਿਣੁ ਪ੍ਰਭ ਸੰਗਿ ਮਉਲਿਆ, ਸੰਮ੍ਰਥ ਪੁਰਖ ਅਪਾਰੁ ॥
ਹਰਿ ਮਿਲਣੈ ਨੋ ਮਨੁ ਲੋਚਦਾ, ਕਰਮਿ ਮਿਲਾਵਣਹਾਰੁ ॥
ਜਿਨੀ ਸਖੀਏ ਪ੍ਰਭੁ ਪਾਇਆ, ਹੰਉ ਤਿਨਕੈ ਸਦ ਬਲਿਹਾਰ ॥
ਨਾਨਕ ਹਰਿ ਜੀ ਮਇਆ ਕਰਿ, ਸਬਦਿ ਸਵਾਰਣਹਾਰੁ ॥
ਸਾਵਣੁ ਤਿਨਾ ਸੁਹਾਗਣੀ, ਜਿਨ ਰਾਮ ਨਾਮੁ ਉਰਿਹਾਰੁ ॥੬ ॥

### ਸ਼ਬਦਾਰਥ

(੧) ਸਾਵਣ ਦੀ ਹਰੀ ਭਰੀ ਕੁਦਰਤ ਵਿਚ (ਸਾਵਣਿ) ਉਹ ਇਸਤਰੀ (ਜੀਵ) ਹੀ ਹਰੇ ਭਰੇ ਜੀਵਨ ਵਾਲੀ (ਸਰਸੀ) ਹੋ ਸਕਦੀ ਹੈ ਜਿਸ ਦਾ ਪਰਮਾਤਮਾ ਦੇ ਕਮਲ ਵਰਗੇ ਚਰਨਾਂ ਨਾਲ ਪਿਆਰ ਬਣਿਆ ਹੋਇਆ ਹੈ।

(੨) ਜਿਸ ਜੀਵ-ਇਸਤਰੀ ਦਾ ਮਨ ਤਨ ਪਰਮਾਤਮਾ ਦੇ ਸੱਚੇ ਪਿਆਰ ਵਿਚ ਰੰਗਿਆ ਹੋਇਆ ਹੈ ਤੇ ਜਿਸ ਨੂੰ ਕੇਵਲ ਪ੍ਰਭੂ-ਗੁਣਾਂ ਤੇ ਮਹਾਨਤਾ (ਨਾਮੁ) ਦਾ ਆਸਰਾ ਹੈ (ਜੋ ਉਨ੍ਹਾਂ ਗੁਣਾਂ 'ਤੇ ਹੀ ਆਪਣੇ ਜੀਵਨ ਨੂੰ ਆਧਾਰਿਤ ਕਰਕੇ ਜੀਣਾ ਚਾਹੁੰਦੀ ਹੈ)।

(੩) (ਜੋ ਜੀਵ-ਇਸਤਰੀ ਆਪਣਾ ਜੀਵਨ ਮਾਇਆ ਦੇ ਆਸਰੇ ਨਾਮ ਤੋਂ ਬੇਮੁਖ ਹੋ ਕੇ ਬਤੀਤ ਕਰਦੀ ਹੈ, ਉਹ ਸਦੀਵੀ ਹਰੇ-ਭਰੇ ਜੀਵਨ ਨੂੰ ਪ੍ਰਾਪਤ ਨਹੀਂ ਕਰ ਸਕਦੀ ਕਿਉਂਕਿ) ਮਾਇਆ ਦਾ ਰੰਗ ਥੋੜ੍ਹ-ਚਿਰਾ ਹੈ ਤੇ ਮਨੁੱਖ ਨੂੰ ਕੂੜ ਵਿਚ ਗ਼ਲਤਾਨ ਕਰਦਾ ਹੈ (ਕੂੜਾਵਿਆ) ਤੇ ਮਾਇਕ ਪਦਾਰਥ ਵੀ ਥੋੜ੍ਹ-ਚਿਰੇ ਹਨ ਤੇ ਨਾਸ਼ਵੰਤ ਹਨ (ਛਾਰੁ)।

(੪) (ਮਾਇਕ ਪਦਾਰਥ ਦੇ ਉਲਟ) ਪਰਮਾਤਮਾ ਅੰਮ੍ਰਿਤ ਦੀ ਬੂੰਦ ਵਾਂਗ (ਮਿੱਠਾ, ਸਦੀਵੀ, ਪਵਿੱਤਰ) ਨਿਰਮਲ ਤੇ ਸਵੱਛ (ਸੁਹਾਵਣੀ) ਹੈ ਪਰ ਉਸ ਬੂੰਦ ਦੇ ਪੀਣ ਦੀ ਜੁਗਤੀ (ਪੀਵਣਹਾਰੁ) ਗੁਰੂ ਦੇ ਮਿਲਾਪ (ਗੁਰੂ ਦੀ ਸਿੱਖਿਆ—ਬਾਣੀ ਦੀ ਵਿਚਾਰ) ਦੁਆਰਾ ਹੀ ਪ੍ਰਾਪਤ ਹੁੰਦੀ ਹੈ।

(੫) (ਗੁਰੂ ਦੀ ਸਿੱਖਿਆ ਇਹ ਹੈ ਕਿ) ਸਾਰੀ ਕੁਦਰਤ ਦੀ ਸੁੰਦਰਤਾ ਹਰਿਆਵਲ ਤੇ ਪ੍ਰਫੁੱਲਤਾ (ਮਉਲਿਆ) ਦਾ ਆਧਾਰ ਉਸ ਵਿਚ ਪਰਮਾਤਮਾ ਦੀ ਹੋਂਦ

ਹੀ ਹੈ ਕਿਉਂਕਿ ਪਰਮਾਤਮਾ ਹੀ ਕੇਵਲ ਸਰਬ ਸ਼ਕਤੀਮਾਨ (ਸੰਮ੍ਰਥ) ਸਰਬ ਵਿਆਪੀ (ਪੁਰਖੁ) ਤੇ ਸਮੇਂ ਸਥਾਨ ਦੀ ਹੱਦ ਤੋਂ ਪਰੇ (ਅਪਾਰੁ) ਹੈ।

(੬) (ਪਰਮਾਤਮਾ ਦੇ ਇਹ ਉੱਪਰ ਕਥਿਤ ਗੁਣ—ਕਿ ਪ੍ਰਭੂ ਅੰਮ੍ਰਿਤ ਹੈ, ਹਰਾ ਭਰਾ ਕਰਨ ਵਾਲਾ ਹੈ, ਸੰਮ੍ਰਥ ਹੈ, ਪੁਰਖ ਤੇ ਅਪਾਰੁ ਹੈ—ਗੁਰੂ ਤੋਂ ਸੁਣ ਕੇ) ਹਰ ਕਿਸੇ ਦਾ ਦਿਲ ਐਸੇ ਪ੍ਰਭੂ ਨੂੰ ਮਿਲਣ 'ਤੇ ਕਰਦਾ ਹੈ (ਪ੍ਰਭੂ ਵਰਗਾ ਬਣ ਜਾਣਾ=ਮਿਲਣਾ)। ਪਰ ਇਸ ਮਿਲਾਪ ਲਈ ਘਾਲਣਾ (ਕਰਮਿ=actions) ਤੇ ਵਿਸ਼ੇਸ਼ ਪ੍ਰਕਾਰ ਦੇ ਕਰਮਾਂ ਦੀ ਲੋੜ ਹੈ।

(੭) (ਉਨ੍ਹਾਂ ਵਿਸ਼ੇਸ਼ ਕਰਮਾਂ ਦਾ ਪਤਾ ਉਨ੍ਹਾਂ ਸਾਥੀਆਂ—ਗ੍ਰਿਹਿਸਤੀਆਂ ਦੇ ਜੀਵਨ ਨੂੰ ਵੇਖਣ ਤੋਂ ਲੱਗਦਾ ਹੈ ਜਿਨ੍ਹਾਂ ਨੇ ਪ੍ਰਭੂ ਨਾਲ ਪਿਆਰ ਪ੍ਰਾਪਤ ਕੀਤਾ ਹੈ) ਤਾਂ ਤੇ ਕਮਾਲ ਹਨ ਉਹ ਜੀਵ (ਬਲਿਹਾਰ) ਜਿਨ੍ਹਾਂ ਨੇ ਪ੍ਰਭੂ ਮਿਲਾਪ ਦੇ ਆਦਰਸ਼ ਨੂੰ ਪ੍ਰਾਪਤ ਕੀਤਾ ਹੈ।

(੮) (ਦੂਜੇ, ਉਨ੍ਹਾਂ ਵਿਸ਼ੇਸ਼ ਕਰਮਾਂ ਦਾ ਪਤਾ ਸ਼ਬਦ ਬਾਣੀ ਵਿਚੋਂ ਲਗਦਾ ਹੈ), ਤਾਂ ਤੇ ਪਰਮਾਤਮਾ ਦੀ ਵਿਸ਼ੇਸ਼ ਕ੍ਰਿਪਾ ਹੋਵੇ ਤੇ ਬਾਣੀ (ਸ਼ਬਦ) ਪ੍ਰਾਪਤ ਹੁੰਦੀ ਹੈ ਤੇ ਬਾਣੀ ਹੀ ਮਨੁੱਖੀ ਜੀਵਨ-ਢੰਗ ਨੂੰ ਸਵਾਰਨ ਵਾਲੀ ਹੈ। (ਸੰਵਰਿਆ ਹੋਇਆ ਜੀਵਨ-ਢੰਗ ਹੀ ਪ੍ਰਭੂ-ਮਿਲਾਪ ਕਰਾ ਸਕਦਾ ਹੈ)।

(੯) (ਤੀਜੇ, ਇਸ ਨਾਮ—ਜੀਵਨ-ਢੰਗ ਨਾਲ ਹੀ ਪ੍ਰਭੂ ਮਿਲਾਪ-ਸੁਹਾਗ ਪ੍ਰਾਪਤ ਹੁੰਦਾ ਹੈ) ਤੇ ਅਸਲ ਜੀਵਨ (ਸਾਵਣੁ) ਉਨ੍ਹਾਂ ਜੀਵ-ਇਸਤਰੀਆਂ ਦਾ ਹੀ ਸੁਹਾਗ ਵਾਲਾ ਹੈ ਜਿਨ੍ਹਾਂ ਦੀ ਸੁੰਦਰਤਾ (ਹਾਰ-ਸ਼ਿੰਗਾਰ) ਦਾ ਆਧਾਰ ਉਨ੍ਹਾਂ ਦੇ ਗਲ ਵਿਚ ਪਿਆ ਨਾਮ ਦਾ ਹਾਰ ਹੈ।

## ਸਹਿਤਾਰਥ (ਸਾਹਿਤਕ ਸੋਹਜ)

ਇਸ ਪਉੜੀ ਵਿਚ ਜਿਨ੍ਹਾਂ ਚਿੰਨ੍ਹਾਂ ਤੇ ਰੂਪਕਾਂ ਦੀ ਵਰਤੋਂ ਕੀਤੀ ਹੈ ਤੇ ਜੋ 'ਉੱਤਮ-ਸੁਹਾਗਣ' ਦਾ ਸਮੁੱਚਾ ਚਿੱਤਰ ਉਘਾੜਿਆ ਹੈ, ਉਨ੍ਹਾਂ ਨੇ ਇਸ ਵਿਚ ਵਿਸ਼ੇਸ਼ ਸਾਹਿਤਕ ਚਮਤਕਾਰ ਤੇ ਸੁਹਜ ਸਵਾਦ ਪੈਦਾ ਕਰ ਦਿੱਤਾ ਹੈ।

## ਨਾਮੁ

ਪ੍ਰਭੂ ਨੂੰ ਨਾਮ ਨਾਲ ਅਭੇਦ ਕਰ ਦਿੱਤਾ ਹੈ। ਉਹ ਪ੍ਰਭੂ ਜਾਂ ਨਾਮ ਕਿਹੋ ਜਿਹਾ ਹੈ? ਪ੍ਰਭੂ-ਨਾਮ ਕਮਲ ਵਰਗਾ ਹੈ (ਚਰਨ ਕਮਲ)। ਕਮਲ ਚਿੰਨ੍ਹ ਹੈ, ਭਾਰਤੀ ਸਭਿਅਤਾ ਵਿਚ, ਨਿਰਲੇਪਤਾ, ਪਵਿੱਤਰਤਾ ਤੇ ਸੁੰਦਰਤਾ ਦਾ, ਕਮਲ ਪ੍ਰਕਾਸ਼ ਦੇ ਪਿਆਰ ਦਾ ਚਿੰਨ੍ਹ ਹੈ, ਕਿਉਂਕਿ ਸੂਰਜ ਦੇ ਉਦੈ ਹੋਣ ਨਾਲ ਕਮਲ ਖਿੜਦਾ ਹੈ, ਕਮਲ ਵਿਗਾਸ ਤੇ ਖੇੜੇ ਦਾ ਚਿੰਨ੍ਹ ਹੈ; ਕਮਲ ਰਾਜ-ਯੋਗੀ (ਨਿਰਲੇਪਤਾ) ਤੇ ਬ੍ਰਹਮ-ਗਿਆਨ ਦਾ ਚਿੰਨ੍ਹ ਹੈ; ਕਮਲ ਤੋਂ ਹੀ ਸਾਰੇ ਸੰਸਾਰ ਦੀ ਉਤਪਤੀ ਮੰਨੀ ਗਈ ਹੈ (ਨਾਭ-ਕਮਲ ਤੋਂ); ਕਮਲ ਤੋਂ ਹੀ ਸਾਰੇ ਗਿਆਨ ਦੀ ਉਤਪਤੀ ਹੈ; ਕਮਲ

ਤੋਂ ਹੀ ਸਾਰੀ ਪ੍ਰਕਿਰਤੀ (ਕਉਲ) ਦੀ ਉਤਪਤੀ ਹੈ। ਪਰਮਾਤਮਾ ਕਮਲ ਹੈ, ਦਾ ਭਾਵ ਹੋਇਆ ਕਿ ਉਹ ਪਵਿੱਤਰਤਾ, ਸੁੰਦਰਤਾ, ਪ੍ਰਕਾਸ਼, ਵਿਗਾਸ, ਖੇੜਾ, ਗਿਆਨ ਪ੍ਰਕਿਰਤੀ-ਮਾਇਆ ਆਦਿ ਸਭ ਕੁਝ ਹੈ। ਨਾਮ-ਪਿਆਰ ਮਨੁੱਖ ਨੂੰ ਕਮਲ ਬਣਾਉਂਦਾ ਹੈ।

ਨਾਮ-ਪਿਆਰ ਇਕ ਨਵਾਂ ਰੰਗ ਹੈ, ਨਾਮ ਨਾਲ ਮਨੁੱਖ 'ਤੇ ਨਵਾਂ ਰੰਗ ਚੜ੍ਹਦਾ ਹੈ। ਨਾਮ ਇਕ ਰੰਗ ਹੈ। ਰੰਗ ਸੁੰਦਰਤਾ ਦਾ ਸੂਚਕ ਹੈ, ਰੰਗ ਮਨ ਦੀ ਅਵਸਥਾ ਦਾ ਸੂਚਕ ਹੈ, ਰੰਗ ਸਵਸਥ (ਸਿਹਤ) ਦਾ ਸੂਚਕ ਹੈ, ਰੰਗ ਖ਼ੁਸ਼ਗਵਾਰ ਮੰਡਲ ਦਾ ਸੂਚਕ ਹੈ, ਰੰਗ ਖ਼ੁਸ਼ੀ ਦਾ ਸੂਚਕ ਹੈ। ਨਾਮ ਮਨੁੱਖ ਨੂੰ ਨਵਾਂ ਰੰਗ ਦਿੰਦਾ ਹੈ।

ਨਾਮ ਅੰਮ੍ਰਿਤ ਬੂੰਦ ਹੈ। ਭਾਰਤੀ ਸਭਿਅਤਾ ਵਿਚ 'ਅੰਮ੍ਰਿਤ' 'ਬਿਖ' ਦੇ ਮੁਕਾਬਲੇ 'ਤੇ ਹੈ ਤੇ ਜੀਵਨ ਦਾ ਸੂਚਕ ਹੈ—ਅੰਮ੍ਰਿਤ ਤੇ ਸਦੀਵਤਾ ਦਾ ਸੂਚਕ ਹੈ। ਅੰਮ੍ਰਿਤ ਮੁਰਦੇ ਨੂੰ ਸੁਰਜੀਤ ਕਰਦਾ ਹੈ ਸੋ ਨਾਮ ਮਾਇਆ ਦੇ ਪ੍ਰਭਾਵ ਨਾਲ ਛਾਰੁ ਹੋਏ ਮਨੁੱਖ ਨੂੰ ਮਿਠਾਸ, ਠੰਡਕ, ਪਵਿੱਤਰਤਾ ਦੇ ਕੇ ਮੁਰਦੇ ਨੂੰ ਸੁਰਜੀਤ ਕਰਦਾ ਹੈ : ਅੰਮ੍ਰਿਤ ਨਾਮ ਮਨੁੱਖ ਨੂੰ ਨਵਾਂ ਜੀਵਨ ਦਿੰਦਾ ਹੈ।

ਨਾਮ ਮਉਲਣ ਦਾ ਅਸੂਲ ਹੈ (Principle of Progress and Prosperity)। ਮਉਲਣ ਦਾ ਭਾਵ ਹੈ 'ਵਿਗਸਣਾ'—ਹਰਾ ਭਰਾ ਹੋਣਾ, ਨਵਾਂ ਨਿਖਾਰ ਪ੍ਰਾਪਤ ਹੋਣਾ, ਨਵਾਂ ਚਾਅ ਤੇ ਖ਼ੁਸ਼ੀ ਪ੍ਰਾਪਤ ਹੋਣੇ। ਨਾਮ ਮਨੁੱਖੀ ਜੀਵਨ ਨੂੰ ਪ੍ਰਫੁੱਲਤ ਕਰਦਾ ਹੈ, ਉਸ ਦਾ ਵਿਗਾਸ ਕਰਦਾ ਹੈ ਤੇ ਉਸ ਵਿਚ ਨਵਾਂ ਖੇੜਾ ਭਰਦਾ ਹੈ। ਨਾਮ ਉੱਨਤੀ ਦਾ ਅਸੂਲ ਹੈ। ਉਹ ਸਾਰੇ ਅਸੂਲ ਨਾਮ ਹਨ ਜਿਨ੍ਹਾਂ ਨਾਲ ਜੀਵਨ ਵਿਚ ਸਹੀ ਵਿਗਾਸ, ਉੱਨਤੀ, ਨਿਖਾਰ ਤੇ ਖੇੜਾ ਪੈਦਾ ਹੁੰਦਾ ਹੈ।

ਨਾਮ ਸੁਹਾਗਣ ਦੇ ਗਲ ਵਿਚ ਪਏ ਸੁੰਦਰ ਹਾਰ ਵਾਂਗ ਹੈ। ਹਾਰ ਸੁਹਾਗ ਦੀ ਨਿਸ਼ਾਨੀ ਹੈ, ਹਾਰ ਅਮੀਰੀ ਦੀ ਨਿਸ਼ਾਨੀ ਹੈ। ਹਾਰ ਸੁੰਦਰਤਾ ਦਾ ਚਿੰਨ੍ਹ ਹੈ। ਨਾਮ ਉਹ ਜੀਵਨ-ਜਾਚ ਹੈ ਜੋ ਮਨੁੱਖੀ ਜੀਵਨ ਨੂੰ ਪੂਰਨਤਾ (ਸੁਹਾਗ ਪੂਰਨਤਾ ਦਾ ਚਿੰਨ੍ਹ ਹੈ—ਇਸਤਰੀ ਸੁਹਾਗ ਬਿਨਾਂ ਅਧੂਰੀ ਹੈ) ਪ੍ਰਦਾਨ ਕਰਦੀ ਹੈ, ਜੋ ਜੀਵਨ ਨੂੰ ਅਮੀਰ ਤੇ ਸੁੰਦਰ ਬਣਾਉਂਦੀ ਹੈ।

(ਨਾਮ ਦੀਆਂ ਇਹ ਕੀਮਤਾਂ ਸਾਹਿਤਕ ਸੁਹਜਵਾਦੀ ਹਨ ਤੇ ਇਹ ਭਾਰਤੀ ਸਭਿਆਚਾਰ 'ਤੇ ਆਧਾਰਿਤ ਹਨ।)

## ਪਿਆਰੁ (ਭਗਤੀ)

ਭਗਤੀ ਕੀ ਹੈ ? ਇਸ ਦਾ ਉੱਤਰ ਵੀ ਇਸ ਪਉੜੀ ਵਿਚ ਸਾਹਿਤਕ ਚਿੰਨ੍ਹਾਂ ਵਿਚ ਦਿੱਤਾ ਹੈ।

ਭਗਤੀ ਮਨੁੱਖ ਦੀ ਪ੍ਰਭੂ-ਗੁਣਾਂ ਲਈ ਖਿੱਚ ਦੀ ਉਸ ਤੀਬਰਤਾ ਦੀ ਸੂਚਕ ਹੈ ਜੋ ਕਮਲ ਤੇ ਸੂਰਜ ਅਤੇ ਕਮਲ ਤੇ ਜਲ ਵਿਚ ਹੈ (ਚਰਨ ਕਮਲ ਸਿਉ ਪਿਆਰ)। ਮਨੁੱਖ ਦੇ ਅੰਦਰ ਕਮਲ-ਗੁਣਾਂ (ਉੱਪਰ ਦੱਸੇ ਹਨ) ਲਈ ਤੀਬਰ ਖਿੱਚ ਹੀ

ਭਗਤੀ ਹੈ।

ਭਗਤੀ ਰੰਗਿ ਹੈ। ਜਦ ਤੀਕ ਮਨੁੱਖੀ ਸ਼ਖ਼ਸੀਅਤ 'ਤੇ ਨਵਾਂ ਰੰਗ ਨਹੀਂ ਚੜ੍ਹ ਜਾਂਦਾ, ਉਹ ਭਗਤੀ ਨਹੀਂ ਹੈ। ਭਗਤੀ ਸ਼ਖ਼ਸੀਅਤ ਦਾ ਇਕ ਅੰਗ ਹੈ—ਨਾਮ ਰੰਗ। ਸ਼ਖ਼ਸੀਅਤ 'ਤੇ ਨਵਾਂ ਰੰਗ ਚਾੜ੍ਹ ਲੈਣਾ ਭਗਤੀ ਹੈ।

ਭਗਤੀ ਪ੍ਰਭੂ ਦੇ ਅੰਮ੍ਰਿਤ ਗੁਣਾਂ ਲਈ ਖਿੱਚ ਦੀ ਉਸ ਤੀਬਰਤਾ ਦਾ ਨਾਉਂ ਹੈ ਜਿਹੜੀ ਬੂੰਦ ਲਈ ਚਾਤ੍ਰਿਕ ਦੇ ਹਿਰਦੇ ਵਿਚ ਹੈ। ਅੰਮ੍ਰਿਤ-ਗੁਣਾਂ (ਉੱਪਰ ਦੱਸੇ ਹਨ) ਲਈ ਤੀਬਰ ਇੱਛਾ ਹੀ ਭਗਤੀ ਹੈ। ਭਗਤੀ ਪ੍ਰਭੂ ਪਿਆਰੁ ਹੈ।

ਜੀਵਨ ਤੇ ਨਵਾਂ ਮਉਲ (ਅੰਗੂਰ—To turn a new leaf) ਲਿਆਣਾ ਭਗਤੀ ਹੈ—ਪਰਮਾਤਮਾ ਮੌਲਾ ਹੈ, ਵਿਗਸਾਣ ਵਾਲਾ ਹੈ। ਜੀਵਨ ਤੇ ਸ਼ਖ਼ਸੀਅਤ ਵਿਚ ਨਵਾਂ ਵਿਗਾਸ ਭਗਤੀ ਹੈ।

ਭਗਤੀ ਸ਼ਬਦ ਦਾ ਪਿਆਰ ਹੈ ਤੇ ਸ਼ਬਦ ਹੈ ਮਨੁੱਖੀ ਸ਼ਖ਼ਸੀਅਤ ਨੂੰ ਸਵਾਰਣਹਾਰੁ। ਸ਼ਖ਼ਸੀਅਤ ਨੂੰ ਸਵਾਰਨਾ ਹੀ ਭਗਤੀ ਹੈ।

ਭਗਤੀ. ਤਾਂ ਸੁਹਾਗਵਤੀ ਹੋਣ ਦਾ ਨਾਂ ਹੈ, ਤੇ ਸੁਹਾਗਣ 'ਇਕ-ਜੋਤਿ' ਹੋਣ ਦਾ ਨਾਂ ਹੈ। ਸੁਹਾਗਣ ਤਾਂ ਹਾਰ ਸ਼ਿੰਗਾਰ ਵਾਲੀ ਹੁੰਦੀ ਹੈ। ਸੁੰਦਰ ਹਾਰੀ ਸ਼ਿੰਗਾਰੀ ਸ਼ਖ਼ਸੀਅਤ ਦੀ ਲੋਚਾ ਹੀ ਭਗਤੀ ਹੈ।

(ਸੋ ਭਗਤੀ ਅੰਮ੍ਰਿਤ-ਗੁਣਾਂ ਤੇ ਸੋਹਣੀ ਸ਼ਖ਼ਸੀਅਤ ਲਈ ਲੋਚਾ ਤੇ ਉੱਦਮ ਦਾ ਚਿੰਨ੍ਹ ਹੈ।)

## ਭਾਵਾਰਥ (ਸਿਧਾਂਤ ਤੇ ਅੰਤ੍ਰੀਵ ਭਾਵ)

ਇਸ ਪਉੜੀ ਵਿਚੋਂ ਇਹ ਸਿਧਾਂਤ ਤੇ ਜੀਵਨ-ਤੱਤ ਪ੍ਰਾਪਤ ਹੁੰਦੇ ਹਨ :

(੧) ਹਰ ਮਨੁੱਖ ਦੀ ਅੰਤ੍ਰੀਵ ਲੋਚਾ ਹਰਾ ਭਰਾ, ਅੰਮ੍ਰਿਤ-ਮਈ, ਵਿਗਸਤ ਜੀਵਨ ਹੈ।

(੨) ਪਰ ਮਨੁੱਖ ਦਾ ਜੀਵਨ ਉਹ ਕੁਝ ਹੀ ਹੈ ਜਿਸ ਪ੍ਰਕਾਰ ਦੇ ਜੀਵਨ ਨੂੰ ਉਹ ਅਸਲੋਂ ਪਿਆਰ ਕਰਦਾ ਹੈ। ਮਨੁੱਖ ਜਿਸ ਪਦਾਰਥ ਜਾਂ ਵਿਅਕਤੀ ਨੂੰ ਆਪਣਾ ਇਸ਼ਟ ਬਣਾਉਂਦਾ ਹੈ, ਉਸ ਪ੍ਰਕਾਰ ਦਾ ਉਸ ਦਾ ਜੀਵਨ ਬਣ ਜਾਂਦਾ ਹੈ।

(੩) ਸੰਸਾਰ ਵਿਚ ਦੋ ਪ੍ਰਕਾਰ ਦੇ ਇਸ਼ਟ ਮਨੁੱਖ ਲਈ ਮੌਜੂਦ ਹਨ। ਕਈ ਲੋਕਾਂ ਦਾ ਇਸ਼ਟ ਬਿਖ (ਮਾਇਆ) ਹੈ ਤੇ ਕਈ ਲੋਕਾਂ ਦਾ ਅੰਮ੍ਰਿਤ (ਪਰਮਾਤਮਾ)। ਕਈਆਂ ਦਾ ਇਸ਼ਟ ਕੂੜ ਹੈ ਤੇ ਕਈਆਂ ਦਾ ਇਸ਼ਟ ਸਚੁ ਹੈ।

ਜੋ ਮਨੁੱਖ ਪਰਮਾਤਮਾ ਨੂੰ ਇਸ਼ਟ ਬਣਾਉਂਦਾ ਹੈ ਉਸ ਦਾ ਜੀਵਨ ਸਰਸਦਾ ਹੈ, ਸਰ-ਸਬਜ਼ ਤੇ ਹਰਾ ਭਰਾ ਹੁੰਦਾ ਹੈ; ਕਮਲ ਵਾਂਗ ਪਵਿੱਤਰ, ਨਿਰਲੇਪ ਤੇ ਸੁੰਦਰ ਹੁੰਦਾ ਹੈ। ਅੰਮ੍ਰਿਤ ਬੂੰਦ ਵਾਂਗ ਮਿੱਠਾ, ਠੰਡਾ ਤੇ ਪਵਿੱਤਰ ਹੁੰਦਾ ਹੈ, ਸੁਹਾਗਣ ਵਾਂਗ ਬਾ-ਇੱਜ਼ਤ, ਪੂਰਨ ਤੇ ਨਿਰਮਲ ਹੁੰਦਾ ਹੈ।

ਤੇ ਜੋ ਮਨੁੱਖ ਮਾਇਆ ਨੂੰ ਆਪਣਾ ਇਸ਼ਟ ਤੇ ਸੁਹਾਗ ਬਣਾਉਂਦਾ ਹੈ ਉਸ ਨੂੰ ਜ਼ਰੂਰ ਜੀਵਨ ਵਿਚ ਕੂੜ-ਕੁਸੱਤ ਦੀ ਓਟ ਲੈਣੀ ਪੈਂਦੀ ਹੈ ਤੇ ਅੰਤ ਉਸ ਨੂੰ ਨਿਰਾਸਤਾ ਵੀ ਜ਼ਰੂਰ ਹੋਣੀ ਹੈ ਕਿਉਂਕਿ ਕੂੜ-ਕੁਸੱਤ ਦਾ ਪ੍ਰਤਿ-ਕਰਮ (reaction) ਅਵੱਸ਼ ਹੋਣਾ ਹੈ ਤੇ ਮਾਇਕ ਪਦਾਰਥਾਂ ਨੇ ਜ਼ਰੂਰ ਤਿਆਗਿਆ ਜਾਣਾ ਹੈ।

(੪) 'ਅੰਮ੍ਰਿਤ' ਜਾਂ 'ਬਿਖ'—ਜੋ ਵੀ ਮਨੁੱਖ ਦਾ ਇਸ਼ਟ ਬਣ ਜਾਏ, ਉਸੇ ਦੇ ਅਧੀਨ ਤੇ ਉਸੇ ਦੇ ਅਨੁਸਾਰ ਹੀ ਮਨੁੱਖੀ ਕਰਮ (action) ਹੁੰਦੇ ਹਨ ਤੇ ਮਨੁੱਖੀ ਕਰਮ ਹੀ ਮਨੁੱਖੀ ਆਚਰਨ ਘੜਦੇ ਹਨ ਤੇ ਮਨੁੱਖੀ ਆਚਰਨ ਹੀ ਸ਼ਖ਼ਸੀਅਤ ਪੈਦਾ ਕਰਦਾ ਹੈ। ਪ੍ਰਭੂ-ਪਿਆਰ ਮਨੁੱਖ ਅੰਦਰ ਉਹ ਸ਼ਖ਼ਸੀਅਤ ਪੈਦਾ ਕਰਦਾ ਹੈ, ਜਿਸ ਦਾ ਕਥਨ ਉੱਪਰ 'ਨਾਮੁ' ਤੇ 'ਭਗਤੀ' ਦੇ ਸਿਰਲੇਖਾਂ ਹੇਠ ਕੀਤਾ ਹੈ। ਅੰਮ੍ਰਿਤ-ਸ਼ਖ਼ਸੀਅਤ ਹੀ ਮਨੁੱਖੀ ਜੀਵਨ ਦਾ ਆਦਰਸ਼ ਹੈ ਤੇ ਇਹ ਸ਼ਖ਼ਸੀਅਤ ਹੀ ਮਨੁੱਖੀ ਖ਼ੁਸ਼ੀ ਤੇ ਹਰਿਆਵਲ ਦਾ ਸਾਧਨ ਹੈ।

(੫) ਸਹੀ ਜੀਵਨ-ਢੰਗ, ਅੰਮ੍ਰਿਤ-ਮਈ ਸ਼ਖ਼ਸੀਅਤ, ਕਮਲ ਵਤ ਸ਼ਖ਼ਸੀਅਤ, ਮਉਲੀ ਹੋਈ ਸਰਸੀ ਸ਼ਖ਼ਸੀਅਤ, ਸੁਹਾਗਵਤੀ ਦੀ ਸ਼ਖ਼ਸੀਅਤ—ਦੀ ਪਹਿਚਾਣ ਮਨੁੱਖੀ ਕਰਮਾਂ ਤੋਂ ਹੁੰਦੀ ਹੈ। ਜਿਹੋ ਜਿਹੇ ਮਨੁੱਖ ਦੇ ਕਰਮ ਹਨ, ਸਮਝੋ ਉਹ ਹੀ ਮਨੁੱਖ ਦੀ ਸ਼ਖ਼ਸੀਅਤ ਹੈ।

ਤੇ ਅੰਮ੍ਰਿਤ ਮਈ ਕਰਮਾਂ ਦੀ ਜਾਚ ਨਾਮੁ-ਪਿਆਰੁ ਤੋਂ ਪ੍ਰਾਪਤ ਹੁੰਦੀ ਹੈ ਤੇ ਭਗਤੀ ਜਾਂ ਨਾਮੁ-ਪਿਆਰੁ ਇਨ੍ਹਾਂ ਸਾਧਨਾਂ ਨਾਲ ਪ੍ਰਾਪਤ ਹੁੰਦਾ ਹੈ :—

(ੳ) ਤੀਬਰ ਲੋਚਾ—ਜਿਵੇਂ ਕਮਲ ਵਿਚ ਸੂਰਜ ਲਈ ਹੈ, ਜਿਵੇਂ ਚਾਤ੍ਰਿਕ ਵਿਚ ਅੰਮ੍ਰਿਤ ਬੂੰਦ ਲਈ ਹੈ। ਜਿਸ ਚੀਜ਼ ਦੀ ਪ੍ਰਾਪਤੀ ਲਈ ਮਨੁੱਖ ਵਿਚ ਤੀਬਰ ਇੱਛਾ ਨਹੀਂ, ਉਹ ਚੀਜ਼ ਉਸ ਨੂੰ ਨਹੀਂ ਪ੍ਰਾਪਤ ਹੋ ਸਕਦੀ।

(ਅ) ਅੰਮ੍ਰਿਤ-ਸ਼ਖ਼ਸੀਅਤ ਦੀ ਲੋਚਾ ਹੋਵੇ। ਫਿਰ ਨਾਮ-ਆਧਾਰੁ ਸਾਧਨ ਹੈ। ਨਾਮੁ-ਆਧਾਰੁ ਦਾ ਭਾਵ ਉਨ੍ਹਾਂ ਗੁਣਾਂ ਦੀ ਸ਼ਖ਼ਸੀਅਤ ਵਿਚ ਪ੍ਰਵੇਸ਼ ਦੀ ਲੋਚਾ ਹੈ ਜੋ ਉੱਪਰ ਨਾਮ ਤੇ ਭਗਤੀ ਦੇ ਸਿਰਲੇਖਾਂ ਹੇਠਾਂ ਦੱਸੇ ਹਨ।

(ੲ) ਕਰਮਾਂ ਨੂੰ, ਰੋਜ਼ਾਨਾ ਜੀਵਨ ਨੂੰ ਨਿਰਮਲ ਤੇ ਅੰਮ੍ਰਿਤਮਈ ਕਰਨਾ ਹੀ ਸ਼ਖ਼ਸੀਅਤ ਦਾ ਸਾਰ ਹੈ ਤੇ ਨਾਮ-ਆਧਾਰੁ ਦਾ ਸੂਚਕ ਹੈ।

(ਸ) ਅੰਮ੍ਰਿਤ ਕਰਮਾਂ ਦੀ ਜਾਚ ਦੋ ਤਰ੍ਹਾਂ ਪਤਾ ਲੱਗਦੀ ਹੈ : (੧) ਉਨ੍ਹਾਂ ਲੋਕਾਂ ਦੇ ਕਰਮ ਵੇਖਣ ਨਾਲ ਜਿਨ੍ਹਾਂ ਅੰਮ੍ਰਿਤ-ਸ਼ਖ਼ਸੀਅਤ ਆਪਣੇ ਅੰਦਰ ਪੈਦਾ ਕੀਤੀ ਹੈ, ਵਿਸ਼ੇਸ਼ ਕਰਕੇ ਗੁਰੂ ਦੇ ਕਰਮ ਵੇਖਣ ਨਾਲ ਤੇ (੨) ਸ਼ਬਦ ਦੀ ਵਿਚਾਰ ਨਾਲ ਕਿਉਂਕਿ ਸ਼ੁਭ ਵਿਚਾਰ ਹੀ ਸਵੱਛ ਜੀਵਨ ਦਾ ਆਧਾਰ ਹਨ ਤੇ ਸਵੱਛ ਵਿਚਾਰ ਬਾਣੀ ਵਿਚ ਹਨ। ਵਿਚਾਰ ਹੀ ਮਨੁੱਖੀ ਕਰਮ ਪੈਦਾ ਕਰਦੇ ਹਨ ਤੇ ਕਰਮ ਹੀ ਸ਼ਖ਼ਸੀਅਤ ਬਣਾਉਂਦੇ ਹਨ। ਬਾਣੀ ਦੇ ਵਿਚਾਰ ਸ਼ਖ਼ਸੀਅਤ ਦੇ ਉਸਰੱਈਏ ਹਨ।

(੬) ਇਹ ਹਰੀ ਭਰੀ ਸ਼ਖ਼ਸੀਅਤ ਹੀ ਮਨੁੱਖੀ ਖ਼ੁਸ਼ੀ ਦੀ ਜ਼ਾਮਨ ਹੋ ਸਕਦੀ ਹੈ।

## ਸ਼ਾਸਤ੍ਰਾਰਥ

ਸ਼ਾਸਤ੍ਰਾਰਥ ਦਾ ਭਾਵ ਇਹ ਹੈ ਕਿ ਇਸ ਪਉੜੀ ਦੇ ਆਧਾਰ 'ਤੇ ਬ੍ਰਹਮ, ਜੀਵ, ਜਗਤ (ਤੇ ਕਰਮ-ਆਵਾਗਵਨ ਤੇ ਮੁਕਤੀ) ਦੇ ਸਿਧਾਂਤ ਕੀ ਨਿਕਲਦੇ ਹਨ?

(੧) ਬ੍ਰਹਮ ਦਾ ਰੂਪ 'ਸਚ' ਹੈ (ਸਚ ਰੰਗਿ); ਇਹ ਉਸ ਦਾ ਨਿਰਗੁਣ ਸਰੂਪ ਹੈ। ਪਰ ਉਸ ਦਾ ਮਨੁੱਖੀ ਸੰਬੰਧ ਵਿਚ ਆਉਣ ਵਾਲਾ ਵਿਸ਼ੇਸ਼ ਰੂਪ 'ਨਾਮ ਰੂਪ' ਹੈ ਜੋ 'ਕਮਲ ਸਰੂਪ' ਹੈ, ਹਰਿਆਵਲ ਹੈ, ਅੰਮ੍ਰਿਤਮਈ ਹੈ, ਮਉਲਾ ਹੈ, 'ਸੰਮ੍ਰਥ-ਪੁਰਖ-ਅਪਾਰੁ' ਹੈ ਭਾਵ ਜੋ 'ਸਤਿ-ਸੁਹਾਣੁ-ਸਦਾ ਮਨਿ ਚਾਉ' ਹੈ, ਜੋ 'ਆਥਿ-ਬਾਣੀ ਬਰਮਾਉ' ਹੈ। ਨਾਮ ਤੇ ਨਾਮੀ ਅਭੇਦ ਹਨ—ਸਚਿਆਰ ਵਿਚ ਸੱਚਾਈ ਰਹਿੰਦੀ ਹੈ ਤੇ ਸੱਚਾਈ ਨਿਰਗੁਣ ਹੈ ਤੇ ਸਭਿਆਚਾਰ ਸਰਗੁਣ ਹੈ।

(੨) ਜੀਵ-ਆਤਮਾ ਦਾ ਮੂਲ ਰੂਪ ਬ੍ਰਹਮ ਹੀ ਹੈ ਪਰ ਉਨ੍ਹਾਂ (ਬ੍ਰਹਮ ਤੇ ਜੀਵ) ਦਾ ਸਰਗੁਣ ਸੰਬੰਧ ਕੰਤ ਤੇ ਕਾਮਣੀ ਦਾ ਹੈ, ਪਤੀ ਤੇ ਸੁਹਾਗਣ ਦਾ ਹੈ। ਭਾਵ ਉਨ੍ਹਾਂ ਦੋਹਾਂ ਵਿਚ ਇਕ ਕੁਦਰਤੀ ਖਿੱਚ ਹੈ ਤੇ ਇਹ ਖਿੱਚ ਹੀ ਸਾਰੇ ਜੀਵਨ ਦੀ ਸੰਚਾਲਕ ਹੈ।

ਬਿਖ ਦੇ ਪ੍ਰਭਾਵ ਕਰਕੇ ਆਤਮਾ ਬ੍ਰਹਮ ਤੋਂ ਵਿਛੜ ਜਾਂਦੀ ਹੈ (ਕੂੜ ਵਿਚ ਗ਼ਲਤਾਨ ਹੋ ਜਾਂਦੀ ਹੈ) ਤੇ ਫਿਰ ਸ਼ਬਦ ਦੁਆਰਾ ਬ੍ਰਹਮ ਨੂੰ ਮਿਲ ਵੀ ਜਾਂਦੀ ਹੈ। ਇਹੋ ਕਰਮ-ਆਵਾਗਵਨ ਤੇ ਮੁਕਤੀ ਦੇ ਸਿਧਾਂਤ ਹਨ।

(੩) ਜਗਤ ਜਾਂ ਪ੍ਰਕਿਰਤੀ ਪ੍ਰਭੂ ਦਾ ਹੀ ਅੰਸ਼ ਹੈ ਕਿਉਂਕਿ 'ਵਣੁ ਤਿਣੁ ਪ੍ਰਭ ਸੰਗ ਮਉਲਿਆ'। ਪਰ ਇਸ ਦੀ ਹੋਂਦ ਤੇ ਅਸਲੀਅਤ ਬ੍ਰਹਮ ਦੀ ਇਸ ਵਿਚ ਹੋਂਦ ਕਰਕੇ ਹੈ—ਇਹ 'ਸੁਤੰਤਰ ਹੋਂਦ' (Independent Reality) ਨਹੀਂ ਹੈ। ਇਸ ਪ੍ਰਕਿਰਤੀ ਨੂੰ 'ਸੁਤੰਤਰ ਹੋਂਦ' ਪ੍ਰਵਾਨ ਕਰ ਲੈਣਾ ਹੀ ਆਤਮਾ ਨੂੰ ਕੂੜ ਵਿਚ ਖੱਚਤ ਕਰਦਾ ਹੈ (ਬਿਖਿਆ ਰੰਗ ਕੂੜਾਵਿਆ) ਤੇ ਕਿਉਂਕਿ ਇਹ ਅਸਥਿਰ ਹੈ, ਇਸ ਲਈ ਆਤਮਾ ਲਈ ਨਿਰਾਸਤਾ ਤੇ ਦੁਖ ਉਤਪੰਨ ਕਰਦੀ ਹੈ।

(੪) ਇਸ ਪਉੜੀ ਵਿਚ ਗੁਰਮਤਿ ਜਾਂ ਧਰਮ-ਸ਼ਾਸਤਰ ਇਹ ਹੈ ਕਿ ਨਾਮੁ, ਸ਼ਬਦ (ਬਾਣੀ) ਤੇ ਗੁਰੂ (ਸੰਗਤ ਤੇ ਬਾਣੀ) ਹੀ ਮਨੁੱਖੀ ਆਤਮਾ ਦੇ ਕਲਿਆਣ ਦੇ ਸਾਧਨ ਹਨ।

(੫) ਇਸ ਪਉੜੀ ਵਿਚ ਸਦਾਚਾਰ ਦਾ ਅੰਗ ਇਹ ਹੈ ਕਿ ਅੰਮ੍ਰਿਤ-ਕਰਮ ਹੀ ਮਨੁੱਖੀ ਸ਼ਖ਼ਸੀਅਤ ਹਨ। ਕਰਮ ਦਾ ਫ਼ਲਸਫ਼ਾ ਮਹਾਨਤਾ ਦੇਣ ਵਾਲਾ ਹੈ ਤੇ ਫਿਰ ਜਿਹੋ ਜਿਹੇ ਕੋਈ ਕਰਮ ਕਰੇਗਾ, ਵੈਸਾ ਹੀ ਉਹ ਬਣੇਗਾ।

(੬) ਇਸ ਪਉੜੀ ਵਿਚ ਰਹੱਸਵਾਦ ਇਹ ਹੈ ਕਿ 'ਲੋਚਾ' ਤੇ 'ਭਗਤੀ' (ਕਿਸੇ ਇਸ਼ਟ ਦਾ ਪਿਆਰ) ਹੀ ਮਨੁੱਖੀ ਸ਼ਖ਼ਸੀਅਤ ਨੂੰ ਉਸਾਰਨ ਦੇ ਸਮਰੱਥ ਹੈ। ਪਿਆਰ ਜਾਂ ਭਗਤੀ ਹੀ ਮਨੁੱਖੀ ਆਤਮਾ ਵਿਚ ਪਰਿਵਰਤਨ ਉਤਪੰਨ ਕਰਦੀ ਹੈ।

## ਇਤਿਹਾਸਾਰਥ

ਇਤਿਹਾਸਾਰਥ ਦਾ ਭਾਵ ਇਹ ਹੈ ਕਿ ਇਸ ਪਉੜੀ ਵਿਚ ਦਿੱਤੇ ਸਿਧਾਂਤਾਂ ਦੀ ਸੱਚਾਈ ਤੇ ਪੁਸ਼ਟੀ ਲਈ ਇਤਿਹਾਸ ਵਿਚੋਂ ਉਦਾਹਰਣਾਂ ਦੇਣਾ। ਭਾਵ ਇਤਿਹਾਸ ਵਿਚੋਂ ਸਿੱਧ ਕਰਨਾ ਕਿ ਗੁਰੂ, ਨਾਮੁ ਤੇ ਬਾਣੀ ਨੇ ਮਨੁੱਖੀ ਸ਼ਖ਼ਸੀਅਤ ਨੂੰ ਉਸਾਰਿਆ ਹੈ ਭਾਵ ਗੁਰੂ-ਭਗਤੀ ਤੇ ਨਾਮ-ਭਗਤੀ ਹੀ ਮਨੁੱਖੀ ਆਤਮਾ ਵਿਚ ਗੌਰਵ ਤੇ ਅਮੀਰੀ ਪੈਦਾ ਕਰਦੇ ਆਏ ਹਨ। ਕੇਵਲ ਗੁਰੂ ਗ੍ਰੰਥ ਸਾਹਿਬ ਦੇ ਆਧਾਰ 'ਤੇ ਹੀ ਜੇ ਉਹ ਮਿਸਾਲਾਂ ਲੱਭਣੀਆਂ ਹੋਣ ਤਦ ਵੀ ਕਿੰਨੇ ਹੀ ਪੁਰਾਣਾਂ ਦੇ ਹਵਾਲੇ ਦਿੱਤੇ ਜਾ ਸਕਦੇ ਹਨ ਤੇ ਸਾਰੇ ਭਗਤਾਂ ਦੀਆਂ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ ਜੋ ਕੇਵਲ ਗੁਰੂ ਭਗਤੀ ਤੇ ਨਾਮ ਭਗਤੀ ਦੁਆਰਾ ਹੀ ਮਹਾਨਤਾ ਨੂੰ ਪੁੱਜੇ। ਪਰ ਇਸ ਵਿਸਥਾਰ ਵਿਚ ਮੈਂ ਨਹੀਂ ਪੈ ਸਕਦਾ। (ਇਹ ਪੱਖ ਕੇਵਲ ਇਸ਼ਾਰੇ ਮਾਤਰ ਇਥੇ ਸੁਝਾਇਆ ਹੈ।) ਗੁਰੂ-ਭਗਤੀ ਤੇ ਨਾਮ-ਭਗਤੀ ਦੁਆਰਾ ਹੀ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦੇ ਜੀਵਨ ਵਿਚ ਪਰਿਵਰਤਨ ਹੋਇਆ। ਬਾਕੀ ਸਭ ਗੁਰੂ ਸਾਹਿਬਾਨ ਵਿਚ ਗੁਰੂ-ਭਗਤੀ ਤੇ ਨਾਮ-ਭਗਤੀ ਨੇ ਹੀ ਆਦਰਸ਼ਕ ਸ਼ਖ਼ਸੀਅਤ ਪੈਦਾ ਕੀਤੀ ਹੈ। ਪਰ ਆਮ ਸਾਧਾਰਨ ਸੂਝ ਵੀ ਗੁਰੂ ਅੰਗਦ ਦੇਵ ਜੀ ਦੇ ਗੁਰੂ ਨਾਨਕ ਪਿਆਰ ਨੂੰ ਜਾਣਦੀ ਹੈ ਤੇ ਗੁਰੂ ਅਮਰਦਾਸ ਜੀ ਦੇ ਗੁਰੂ ਅੰਗਦ-ਪਿਆਰ ਨੂੰ ਜਾਣਦੀ ਹੈ ਇਤਿਆਦਿ। ਪ੍ਰਤੱਖ ਹੈ ਕਿ ਗੁਰੂ ਪਿਆਰ, ਬਾਣੀ ਪਿਆਰ ਤੇ ਨਾਮ ਸਿਮਰਨ ਨੇ ਲਹਿਣਾ ਜੀ ਨੂੰ ਅੰਗਦ-ਗੁਰੂ ਬਣਾ ਦਿੱਤਾ। ਪਿਆਰ ਇਕ ਸਰੂਪਤਾ ਪੈਦਾ ਕਰ ਦਿੰਦਾ ਹੈ ਤੇ ਗੁਰੂ ਸਾਹਿਬ ਦੀ ਸ਼ਖ਼ਸੀਅਤ ਪ੍ਰਤੱਖ 'ਸਰਸੀ ਕਾਮਣੀ' ਤੇ 'ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥' ਦੀ ਸ਼ਖ਼ਸੀਅਤ ਹੈ—ਕਮਲ ਤੇ ਅੰਮ੍ਰਿਤ ਦੀ ਸ਼ਖ਼ਸੀਅਤ। ਸੋ ਇਤਿਹਾਸ ਗੁਰੂ-ਭਗਤੀ, ਨਾਮ ਭਗਤੀ ਤੇ 'ਸਬਦਿ ਸਵਾਰਣਹਾਰ' ਦੇ ਸਿਧਾਂਤ ਦੀ ਸਾਰਥਕਤਾ ਦੀ ਪੁਸ਼ਟੀ ਕਰਦਾ ਹੈ।

*****

## ੭. ਭਾਦਉ

ਭਾਦੁਇ ਭਰਮ ਭੁਲਾਣੀਆ, ਦੂਜੈ ਲਗਾ ਹੇਤੁ॥
ਲਖ ਸੀਗਾਰ ਬਣਾਇਆ, ਕਾਰਜਿ ਨਾਹੀ ਕੇਤੁ॥
ਜਿਤੁ ਦਿਨਿ ਦੇਹ ਬਿਨਸਸੀ, ਤਿਤੁ ਵੇਲੈ ਕਹਸਨਿ ਪ੍ਰੇਤੁ॥
ਪਕੜਿ ਚਲਾਇਨਿ ਦੂਤ ਜਮ, ਕਿਸੈ ਨ ਦੇਨੀ ਭੇਤੁ॥
ਛਡਿ ਖੜੋਤੇ ਖਿਨੈ ਮਾਹਿ, ਜਿਨ ਸਿਉ ਲਗਾ ਹੇਤੁ॥
ਹਥ ਮਰੋੜੈ ਤਨੁ ਕਪੇ, ਸਿਆਹਹੁ ਹੋਆ ਸੇਤੁ॥
ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ॥
ਨਾਨਕ ਪ੍ਰਭ ਸਰਣਾਗਤੀ, ਚਰਣ ਬੋਹਿਥ ਪ੍ਰਭ ਦੇਤੁ॥
ਸੇ ਭਾਦੁਇ ਨਰਕਿ ਨ ਪਾਈਅਹਿ, ਗੁਰੁ ਰਖਣ ਵਾਲਾ ਹੇਤੁ॥੭॥

### ਸ਼ਬਦਾਰਥ

ਇਸ ਪਉੜੀ ਦੇ ਸਤਰ-ਵਾਰ ਸ਼ਬਦੀ ਅਰਥ ਇਸ ਪ੍ਰਕਾਰ ਹੋਣਗੇ :—

(੧) (ਜੋ ਜੀਵ-ਇਸਤਰੀ) ਜੀਵਨ ਵਿਚ (ਭਾਦੁਇ) ਅਗਿਆਨਤਾ ਵਿਚ ਫਸ ਜਾਂਦੀ ਹੈ (ਭਰਮਿ ਭੁਲਾਣੀਆ) (ਉਸ ਦੇ ਵਤੀਰੇ ਵਿਚ ਪਹਿਲੀ ਗੱਲ ਇਹ ਪੈਦਾ ਹੁੰਦੀ ਹੈ ਕਿ) ਉਹ ਪ੍ਰਭੂ ਨੂੰ ਛੱਡ ਕੇ ਪਦਾਰਥਾਂ ਨਾਲ (ਦੂਜੇ) ਪ੍ਰੇਮ ਪਾ ਲੈਂਦੀ ਹੈ (ਕਿਉਂਕਿ ਭਰਮ, ਅਗਿਆਨਤਾ ਦਾ ਪਹਿਲਾ ਰੂਪ ਇਹ ਹੈ ਕਿ ਪ੍ਰਕਿਰਤੀ ਹੀ ਸਰਬ ਸਮਰੱਥ ਅਸਲੀਅਤ ਦਿੱਸਣ ਲੱਗ ਪੈਂਦੀ ਹੈ)।

(੨) (ਅਗਿਆਨਤਾ ਵਿਚ ਫਸੀ ਇਸਤਰੀ ਆਪਣੀ ਸ਼ਖ਼ਸੀਅਤ ਦਾ ਵਿਖਾਲਾ ਕਰਨ ਲਈ) ਕਈ ਧਾਰਮਿਕ ਵੇਸ ਕਰਦੀ ਹੈ (ਸੀਗਾਰ) ਪਰ ਇਸ ਤਰ੍ਹਾਂ ਜੀਵਨ ਮੰਤਵ (ਕਾਰਜਿ, ਸੰਪੂਰਨਤਾ) ਦੀ ਪ੍ਰਾਪਤੀ ਨਹੀਂ ਹੁੰਦੀ।

(੩) (ਐਸਾ ਅਗਿਆਨੀ ਜੀਵ ਪਰਮਾਤਮਾ ਨੂੰ ਛੱਡ ਕੇ ਸੰਬੰਧੀਆਂ ਵਿਚ ਮੋਹ ਰੱਖਦਾ ਹੈ, ਇਹ ਉਸ ਦੇ ਵਤੀਰੇ ਦੀ ਦੂਜੀ ਗੱਲ ਹੈ) ਪਰ ਜਦੋਂ ਉਸ ਦੀ ਮੌਤ ਹੁੰਦੀ ਹੈ ਤਾਂ ਉਹ ਸੰਬੰਧੀ ਉਸ ਨੂੰ ਭੂਤ ਪ੍ਰੇਤ ਕਹਿ ਕੇ ਤਿਆਗਦੇ ਹਨ।

(੪) (ਤੇ) ਉਸ ਦੀ ਆਤਮਾ ਨੂੰ ਮੌਤ ਦਾ ਸੱਦਾ (ਜਮਦੂਤ) ਮਿਲਦਾ ਹੈ। ਉਹ ਆਤਮਾ ਕਿਸੇ ਅਣਜਾਣੀ ਦੁਨੀਆਂ ਵਿਚ ਪੁੱਜਦੀ ਹੈ।

(੫) (ਤੇ) ਜਿਨ੍ਹਾਂ ਸੰਬੰਧੀਆਂ ਦੀ ਖ਼ਾਤਰ (ਹੇਤੁ) ਅਗਿਆਨੀ ਜੀਵ ਸਭ ਕੁਝ ਕਰਦਾ ਰਿਹਾ ਹੈ, ਉਹ ਉਸ ਦਾ ਸੰਬੰਧ ਤੱਤਕਾਲ ਛੱਡ ਦਿੰਦੇ ਹਨ।

(੬) (ਅਗਿਆਨੀ ਪੁਰਸ਼ ਵਿਚ ਤੀਜੀ ਗੱਲ ਇਹ ਹੈ) ਕਿ ਉਹ ਮੌਤ ਤੋਂ

ਅਤਿਅੰਤ ਭੈ ਖਾਂਦਾ ਹੈ (ਗਿਆਨੀ ਪੁਰਸ਼ ਨਿਰਭੈ ਹੁੰਦਾ ਹੈ)। ਮੌਤ ਦੇ ਦਰਸ਼ਨ ਹੁੰਦਿਆਂ ਉਸ ਦੇ) ਹੱਥ ਮੁੜ ਜਾਂਦੇ ਹਨ; ਸਰੀਰ ਕੰਬਦਾ ਹੈ ਤੇ ਉਸ ਵਿਚ ਸਿਥਲਤਾ (ਸਿਆਹਹੁ-ਸੇਤ) ਤੇ ਰੰਗ-ਬਦਲੀ ਹੁੰਦੀ ਹੈ।

(੭) (ਅਸਲ ਗੱਲ ਇਹ ਹੈ ਕਿ) ਇਸ ਸੰਸਾਰ ਵਿਚ ਉੱਨਤੀ ਤੇ ਅਵੁੱਨਤੀ ਦਾ ਸਾਧਨ ਕਰਮ ਹੀ ਹਨ ਤੇ ਹਰ ਕਰਮ ਆਪਣਾ ਪ੍ਰਤੀਕਰਮ ਪੈਦਾ ਕਰਦਾ ਹੈ। (ਇਸ ਲਈ ਮਾਇਆ ਪਿਆਰ ਤੇ ਸੰਬੰਧੀ ਮੋਹ ਅਧੀਨ ਕੀਤੇ ਕਰਮ ਆਪਣਾ ਪ੍ਰਤੀਕਰਮ ਪੈਦਾ ਕਰਦੇ ਹਨ ਤੇ ਉਹ ਪ੍ਰਤੀਕਰਮ ਭੈਦਾਇਕ ਹੈ ਕਿਉਂਕਿ ਉਹ ਕਰਮ ਕਪਟੀ ਹਨ)।

(੮) ਜੋ ਜੀਵ-ਇਸਤਰੀਆਂ ਪ੍ਰਭੂ ਸ਼ਰਨ ਵਿਚ ਆ ਜਾਂਦੀਆਂ ਹਨ (ਪ੍ਰਕਿਰਤੀ, ਸੰਬੰਧੀਆਂ ਤੇ ਪਾਖੰਡ ਦੀ ਸ਼ਰਨ ਨਹੀਂ ਲੈਂਦੀਆਂ ਤੇ ਅਗਿਆਨਤਾ ਵਿਚੋਂ ਨਿਕਲ ਜਾਂਦੀਆਂ ਹਨ) ਉਨ੍ਹਾਂ ਨੂੰ ਐਸਾ ਸਾਧਨ (ਬੋਹਿਥ=ਜਹਾਜ਼) ਪ੍ਰਾਪਤ ਹੋ ਜਾਂਦਾ ਹੈ ਜਿਸ ਰਾਹੀਂ ਉਹ ਜੀਵਨ-ਆਦਰਸ਼ (ਸੰਪੂਰਨਤਾ) ਨੂੰ ਪ੍ਰਾਪਤ ਕਰ ਲੈਂਦੀਆਂ ਹਨ।

(੯) (ਤੇ) ਉਹ ਆਵਾਗਵਨ (ਨਰਕ=ਅਪੂਰਨਤਾ) ਦੇ ਚੱਕਰ ਵਿਚੋਂ ਨਿਕਲ ਜਾਂਦੀਆਂ ਹਨ—(ਪਰ) ਇਸ ਸਾਰੀ ਗੱਲ ਦੀ ਪ੍ਰਾਪਤੀ—(ਅਗਿਆਨਤਾ ਤੋਂ ਗਿਆਨ ਤੇ ਅਪੂਰਨਤਾ ਤੋਂ ਪੂਰਨਤਾ) ਦਾ ਸਾਧਨ ਕੇਵਲ ਗੁਰੂ (ਬਾਣੀ ਦੀ ਵਿਚਾਰ) ਹੈ (ਜੋ ਮਨੁੱਖਤਾ ਨੂੰ ਬਹੁਤ ਪਿਆਰ ਕਰਦਾ ਹੈ ਤੇ ਉਸ ਦੇ ਕਲਿਆਣ ਲਈ ਸਰੀਰ ਧਾਰਨ ਕਰਦਾ ਹੈ)।

### ਭਾਵਾਰਥ

ਇਸ ਪਉੜੀ ਵਿਚ ਜੀਵਨ ਦੇ ਮੁੱਖ ਨਿਯਮ ਇਹ ਪ੍ਰਾਪਤ ਹੁੰਦੇ ਹਨ :—

੧. ਇਸ ਜੀਵਨ ਵਿਚ ਮਹਾਨਤਾ ਕਰਮ (action) ਦੀ ਹੈ ਜੋ ਮਨ, ਬਚਨ ਤੇ ਸਰੀਰ ਰਾਹੀਂ ਕੀਤਾ ਜਾਂਦਾ ਹੈ।

੨. ਇਹ ਕਰਮ ਜੇ ਅਗਿਆਨਤਾ ਵਿਚ ਕੀਤੇ ਜਾਣ ਤਾਂ ਮਨੁੱਖ ਮਨੁੱਖਤਾ ਦੇ ਪਵਿੱਤਰ ਆਦਰਸ਼ ਤੇ ਪੂਰਨਤਾ ਤੀਕ ਨਹੀਂ ਪਹੁੰਚਦਾ ਤੇ ਜੇ ਗਿਆਨਵਾਨ ਹੋ ਕੇ ਕੀਤੇ ਜਾਣ ਤਾਂ ਮਨੁੱਖ ਆਦਰਸ਼ਕ ਮਨੁੱਖ ਬਣ ਕੇ ਪੂਰਨਤਾ ਦੇ ਆਦਰਸ਼ ਨੂੰ ਪ੍ਰਾਪਤ ਕਰ ਲੈਂਦਾ ਹੈ।

੩. ਅਗਿਆਨੀ ਪੁਰਸ਼ ਗੁਰੂ ਦੇ ਪਿਆਰ ਸਦਕਾ ਗਿਆਨਵਾਨ ਬਣ ਜਾਂਦਾ ਹੈ। ਗੁਰਬਾਣੀ ਦਾ ਵਿਚਾਰ ਮਨੁੱਖੀ ਕਲਿਆਣ ਦਾ ਸਾਧਨ ਹੈ।

੪. ਗੁਰਬਾਣੀ ਪ੍ਰਭੂ-ਪਿਆਰ ਦੀ ਜਾਚ ਦੱਸਦੀ ਹੈ ਤੇ ਇਹ ਪਿਆਰ ਮਨੁੱਖ ਵਿਚ ਆਦਰਸ਼ ਤੀਕ ਪੁੱਜਣ ਦੀ ਸਮਰੱਥਾ ਪੈਦਾ ਕਰਦਾ ਹੈ।

ਉੱਪਰ ਦੱਸੇ ਅਸੂਲਾਂ ਦੀ ਸਾਰਥਕਤਾ ਬਾਰੇ ਕਿਸੇ ਮਤ-ਭੇਦ ਦੀ ਗੁੰਜਾਇਸ਼ ਨਹੀਂ ਪਰ ਇਹ ਜਾਣਨ ਦੀ ਲੋੜ ਅਵੱਸ਼ ਹੈ ਕਿ ਅਗਿਆਨਤਾ ਵਾਲੇ ਕਰਮ ਕਿਹੜੇ

ਹਨ। ਇਸ ਪਉੜੀ ਦੇ ਆਧਾਰ 'ਤੇ ਇਹ ਨਿਰਣਾ ਇਸ ਤਰ੍ਹਾਂ ਹੁੰਦਾ ਜਾਪਦਾ ਹੈ—

**(੧) ਭਰਮ ਕਰਮ ਜਾਂ ਅਗਿਆਨਤਾ ਵਾਲੇ ਕਰਮ**

(੧) ਉਹ ਸਾਰੇ ਕਰਮ ਅਵੱਸ਼ ਹੀ ਅਗਿਆਨਤਾ ਵਾਲੇ ਤੇ ਖੋਟੇ ਹੋਣਗੇ ਜਿਨ੍ਹਾਂ ਵਿਚ ਸੱਚਾਈ ਤੇ ਨਿਆਂ ਨੂੰ ਪਦਾਰਥਾਂ ਦੇ ਲਾਲਚ ਵਿਚ ਆ ਕੇ ਕੁਰਬਾਨ ਕੀਤਾ ਜਾ ਰਿਹਾ ਹੈ। ਇਹ ਅਸੂਲ ਇਸ ਪਉੜੀ ਦੀ ਪਹਿਲੀ ਸਤਰ (ਭਾਦੁਇ ਭਰਮ ਭੁਲਾਣੀਆ ਦੂਜੈ ਲਗਾ ਹੇਤੁ ॥) ਵਿਚੋਂ ਪ੍ਰਾਪਤ ਹੁੰਦਾ ਹੈ। ਪਰਮਾਤਮਾ ਨੂੰ ਛੱਡ ਕੇ ਕਿਸੇ ਦੂਜੀ ਚੀਜ਼ ਦਾ ਪਿਆਰ ਅਗਿਆਨਤਾ ਹੈ। ਪਰਮਾਤਮਾ ਦਾ ਭਾਵ ਆਦਰਸ਼ਕ ਕੀਮਤਾਂ ਦਾ ਪਿਆਰ ਹੈ ਤੇ 'ਦੂਜੈ' ਦਾ ਭਾਵ ਪ੍ਰਕਿਰਤੀ matter, ਮਾਇਆ ਦਾ ਪਿਆਰ ਹੈ। ਭਰਮ ਇਹ ਹੈ ਕਿ ਮਾਇਆ ਆਦਰਸ਼ਕ ਆਚਰਨ ਨਾਲੋਂ ਉਚੇਰੀ ਚੀਜ਼ ਹੈ ਤੇ ਮਾਇਆ ਦੀ ਖ਼ਾਤਰ ਜੇ ਇਹੋ ਜਿਹੇ ਸਦਾਚਾਰਕ ਗੁਣ ਜਿਵੇਂ ਸੱਚਾਈ; ਪਿਆਰ ਤੇ ਨਿਆਂ ਤਿਆਗ ਦਿੱਤੇ ਜਾਣ ਜਾਂ ਕਿਸੇ ਸਮੇਂ ਲਈ ਤਿਆਗ ਦਿੱਤੇ ਜਾਣ ਤਾਂ ਕੋਈ ਗੱਲ ਨਹੀਂ—ਇਹ 'ਦੂਜਾ ਹੇਤੁ' ਹੈ। ਸੋ, ਮਾਇਆ ਦੇ ਲਾਲਚ ਵਿਚ ਫਸ ਕੇ ਕੀਤੇ ਸਾਰੇ ਕਰਮ ਅਗਿਆਨਤਾ ਵਾਲੇ ਹੁੰਦੇ ਹਨ—ਉਸ ਹੱਦ ਤੀਕ ਲਾਲਚ ਜਦੋਂ ਆਪਣੇ ਆਚਰਨ ਤੇ ਸਦਾਚਾਰ ਨੂੰ ਕੁਰਬਾਨ ਕਰਨਾ ਪਏ।

(੨) ਪਾਖੰਡ ਕਰਮ ਸਾਰੇ ਅਗਿਆਨਤਾ ਵਾਲੇ ਕਰਮ ਹਨ। ਪਾਖੰਡ ਦਾ ਭਾਵ ਉਹ ਕਰਮ, ਜਦੋਂ ਮਨ ਵਿਚ ਤਾਂ ਹੋਰ ਹੋਵੇ ਭਾਵ ਆਪਣੀ ਅਸਲੀਅਤ ਹੋਰ ਹੋਵੇ ਤੇ ਬਾਹਰਲਾ ਰੂਪ, ਵਤੀਰਾ ਤੇ ਵਿਹਾਰ ਇਸ ਤਰ੍ਹਾਂ ਰੱਖਿਆ ਜਾਏ ਕਿ ਕਿਸੇ ਨੂੰ ਧੋਖਾ ਲੱਗ ਸਕੇ ਕਿ ਇਹ ਮਨੁੱਖ ਧਰਮਾਤਮਾ ਤੇ ਨੇਕ ਹੈ। ਇਸ ਪਾਖੰਡ ਦੀਆਂ ਉਦਾਹਰਣਾਂ ਗੁਰੂ ਸਾਹਿਬਾਨ ਨੇ ਸਿੰਮਲ ਰੁੱਖ, ਬਗਲਾ, ਕੈਂਹ ਤੇ 'ਗਲ ਮਾਲਾ ਤਿਲਕ ਲਿਲਾਟੰ' ਆਦਿ ਲਈਆਂ ਹਨ। ਅੰਦਰੋਂ ਹੋਰ ਤੇ ਬਾਹਰੋਂ ਹੋਰ ਹੋਣਾ ਹੀ ਪਾਖੰਡ ਹੈ। ਬਾਹਰੋਂ ਸਾਧ ਜਾਪਣਾ ਤੇ ਅੰਦਰੋਂ ਚੋਰ ਹੋਣਾ ਹੀ ਪਾਖੰਡ ਹੈ। ਧਾਰਮਕ ਪਹਿਰਾਵੇ ਵਿਚ ਹੋਣਾ ਹੀ ਦੂਜਿਆਂ ਨੂੰ ਧੋਖਾ ਦੇ ਸਕਣ ਦੀ ਸੰਭਾਵਨਾ ਵੱਧ ਹੈ। ਸੋ 'ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥' ਦਾ ਇਹ ਭਾਵ ਜਾਪਦਾ ਹੈ। ਜਿਸ ਮਨੁੱਖ ਦੀ ਇਹ ਦਸ਼ਾ ਹੈ, ਉਹ ਅਗਿਆਨੀ ਹੈ ਤੇ ਇਸ ਨੀਅਤ ਨਾਲ ਉਹ ਜੋ ਵੀ ਕਰਮ ਕਰਦਾ ਹੈ, ਉਹ ਅਗਿਆਨਤਾ ਵਾਲੇ ਕਰਮ ਹਨ।

(੩) ਮੋਹ ਅਧੀਨ ਕੀਤੇ ਕਰਮ ਅਗਿਆਨਤਾ ਵਾਲੇ ਹਨ। ਮੋਹ ਉਹ ਦਸ਼ਾ ਹੈ ਜਦੋਂ ਮਨੁੱਖ ਆਪਣੀ ਖ਼ੁਦਗ਼ਰਜ਼ੀ ਜਾਂ ਆਪਣੇ ਸੰਬੰਧੀਆਂ ਦੇ ਹਿੱਤਾਂ ਲਈ ਦੂਜਿਆਂ ਦੇ ਹਿੱਤਾਂ ਤੇ ਲਾਭਾਂ ਨੂੰ ਕੁਰਬਾਨ ਕਰ ਦਿੰਦਾ ਹੈ। ਇਹੋ ਜਿਹੇ ਕੰਮਾਂ ਨੂੰ ਕੁੰਬਾਪਰਵਰੀ ਵੀ ਕਹਿੰਦੇ ਹਨ। ਜਦੋਂ ਮਨੁੱਖ ਦੂਜਿਆਂ ਨਾਲ ਨਿਆਂ ਨਹੀਂ ਕਰਦਾ ਤੇ ਕੇਵਲ ਆਪਣੇ ਹਿੱਤਾਂ ਜਾਂ ਆਪਣੇ ਸੰਬੰਧੀਆਂ ਦੇ ਹਿੱਤਾਂ ਦਾ ਹੀ ਧਿਆਨ ਰੱਖਦਾ ਹੈ। ਨਾ ਕੇਵਲ ਧਿਆਨ ਹੀ ਰੱਖਦਾ ਹੈ, ਸਗੋਂ ਦੂਜਿਆਂ ਦੇ ਹਿੱਤਾਂ ਨੂੰ ਆਪਣੇ ਹਿਤਾਂ ਲਈ ਕੁਰਬਾਨ ਕਰ ਦਿੰਦਾ ਹੈ। ਜਦੋਂ ਵੀ ਮਨੁੱਖ ਐਸਾ ਕਰਦਾ ਹੈ, ਇਹ

ਅਗਿਆਨਤਾ ਦਾ ਕਰਮ ਹੈ। ਇਹ ਹੈ 'ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ'॥

(੪) ਉਹ ਕਰਮ ਅਵੱਸ਼ ਅਗਿਆਨਤਾ ਵਾਲੇ ਹਨ ਜਿਹੜੇ ਮਨੁੱਖ ਅੰਦਰ ਤੁਰੰਤ ਜਾਂ ਭਵਿੱਖਤ ਲਈ ਜਾਂ ਅੰਤ ਸਮੇਂ ਭੈ ਉਤਪੰਨ ਕਰਦੇ ਹਨ। ਭੈ ਕੇਵਲ ਕਪਟ ਦਾ ਪ੍ਰਤੀਕਰਮ ਹੈ। ਸੋ ਸਾਰੇ ਕਪਟ, ਧੋਖੇ, ਅਨਿਆਂ, ਬੇਈਮਾਨੀ ਦੇ ਕਰਮ ਅਗਿਆਨਤਾ ਦੇ ਕਰਮ ਹਨ ਕਿਉਂਕਿ ਇਹ ਲਗਾਤਾਰ ਕਈ ਪ੍ਰਕਾਰ ਦੇ ਭੈ ਉਤਪੰਨ ਕਰਦੇ ਹਨ ਜਿਵੇਂ ਕਿ ਮੇਰੇ ਇਸ ਕਰਮ ਦਾ ਹੋਰਾਂ ਨੂੰ ਪਤਾ ਨਾ ਲੱਗ ਜਾਏ, ਮੈਨੂੰ ਇਸ ਲਈ ਸਜ਼ਾ ਨਾ ਮਿਲੇ ਆਦਿ। ਜਿਥੇ ਭੈ ਹੈ ਉਥੇ ਪਾਪ ਜ਼ਰੂਰ ਹੈ ਤੇ ਜਿੱਥੇ ਸੱਚਾਈ ਹੈ ਤੇ ਉਥੇ ਨਿਰਭੈਤਾ ਜ਼ਰੂਰ ਹੈ, ਭਾਵੇਂ ਪ੍ਰਤੱਖ ਤੌਰ 'ਤੇ ਦੁਖ ਹੀ ਪ੍ਰਾਪਤ ਹੋ ਰਿਹਾ ਹੋਵੇ। ਕਪਟੀ ਆਦਮੀ ਨੂੰ ਹਰ ਵੇਲੇ ਮੌਤ ਸਾਹਮਣੇ ਦਿਸਦੀ ਹੈ ਤੇ ਉਸ ਨੂੰ ਮੌਤ ਬੜੀ ਭੈਦਾਇਕ ਲੱਗਦੀ ਹੈ। ਇਹ ਹੈ 'ਹਥ ਮਰੋੜੈ ਤਨੁ ਕਪੇ, ਸਿਆਹਹੁ ਹੋਆ ਸੇਤੁ॥' ਜਦੋਂ 'ਪਕੜਿ ਚਲਾਇਨਿ ਦੂਤ ਜਮ'॥

## (੨) ਗਿਆਨਵਾਨ ਕਰਮ

ਜਿਨ੍ਹਾਂ ਕਰਮਾਂ ਵਿਚ ਲਾਲਚ, ਪਾਖੰਡ, ਕੁੰਬਾਪਰਵਰੀ ਤੇ ਭੈ ਨਹੀਂ ਹਨ, ਉਹ ਕਰਮ ਗਿਆਨਵਾਨ ਕਰਮ ਹਨ। ਲਾਲਚ ਲਈ ਸੱਚਾਈ ਨੂੰ ਕੁਰਬਾਨ ਨਾ ਕਰਨਾ, ਕਿਸੇ ਨੂੰ ਭੇਖ ਦਾ ਧੋਖਾ ਦੇ ਕੇ ਨਾਜਾਇਜ਼ ਲਾਭ ਪ੍ਰਾਪਤ ਨਾ ਕਰਨਾ, ਜਨ ਸਮੂਹ ਦੇ ਹਿੱਤਾਂ ਦਾ ਧਿਆਨ ਰੱਖਣਾ ਤੇ ਜਿਸ ਕੰਮ ਨੂੰ ਲੁਕਾਣ ਦੀ ਲੋੜ ਪਵੇ, ਉਹ ਨਾ ਕਰਨਾ—ਗਿਆਨੀ ਪੁਰਸ਼ ਦਾ ਵਤੀਰਾ ਹੋਵੇਗਾ।

## (੩) ਪ੍ਰਭੂ-ਸ਼ਰਨ

ਇਹ ਵਤੀਰਾ (ਗਿਆਨਵਾਨ ਵਤੀਰਾ) ਪ੍ਰਭੂ ਸ਼ਰਨ ਨਾਲ ਪ੍ਰਾਪਤ ਹੁੰਦਾ ਹੈ ਤੇ ਪ੍ਰਭੂ-ਸ਼ਰਨ ਗੁਰਬਾਣੀ ਦੀ ਵਿਚਾਰ ਨਾਲ ਪ੍ਰਾਪਤ ਹੁੰਦੀ ਹੈ ਤੇ ਇਹ ਵਤੀਰਾ ਮਨੁੱਖ ਨੂੰ ਨਰਕ ਤੋਂ ਬਚਾ ਲੈਂਦਾ ਹੈ। ਪ੍ਰਭੂ ਸੱਚਾਈ, ਪਵਿੱਤਰਤਾ, ਸੁੰਦਰਤਾ ਤੇ ਨਿਆਂ ਦਾ ਚਿੰਨ੍ਹ ਹੈ। ਪ੍ਰਭੂ-ਸ਼ਰਨ ਦਾ ਭਾਵ ਸੱਚਾਈ ਤੇ ਪਵਿੱਤਰਤਾ ਦੀ ਸ਼ਰਨ ਹੈ; ਸ਼ਰਨ ਦਾ ਭਾਵ ਇਨ੍ਹਾਂ ਗੁਣਾਂ ਦੀ ਅਧੀਨਗੀ ਪ੍ਰਵਾਨ ਕਰਨਾ ਹੈ; ਅਧੀਨਗੀ ਪ੍ਰਵਾਨ ਕਰਨ ਦਾ ਭਾਵ ਇਹ ਹੈ ਕਿ ਭਾਵੇਂ ਕੋਈ ਨੁਕਸਾਨ ਹੋਵੇ ਜਾਂ ਦੁਖ ਪ੍ਰਾਪਤ ਹੋਵੇ ਪਰ ਸੱਚਾਈ, ਨਿਆਂ ਤੇ ਸੁੰਦਰਤਾ ਨੂੰ ਕੁਰਬਾਨ ਨਹੀਂ ਕੀਤਾ ਜਾ ਸਕਦਾ—ਇਹ ਪ੍ਰਭੂ-ਸ਼ਰਨ ਹੈ।

## (੪) ਗੁਰੂ-ਸ਼ਰਨ ਤੇ ਗੁਰੂ ਹੇਤੁ

ਜਿਸ ਵਤੀਰੇ ਨੂੰ ਪ੍ਰਭੂ-ਸ਼ਰਨ ਕਿਹਾ ਹੈ, ਇਹ ਵਤੀਰਾ ਗੁਰੂ-ਸ਼ਰਨ ਵਿਚੋਂ ਪ੍ਰਾਪਤ ਹੁੰਦਾ ਹੈ। ਭਾਵ ਬਾਣੀ ਦੀ ਡੂੰਘੀ ਸੂਝ ਮਨੁੱਖ ਅੰਦਰ 'ਦੂਜਾ ਹੇਤੁ', ਪਾਖੰਡ, ਹਉਮੈ ਤੇ ਭੈਦਾਇਕ ਵਤੀਰਾ ਦੂਰ ਕਰਦੀ ਹੈ। ਬਾਣੀ ਦਾ ਵਿਚਾਰ ਮਨੁੱਖ ਨੂੰ ਸੱਚਾਈ ਦਾ ਪਿਆਰ ਕਰਨ ਵਾਲਾ, ਅੰਦਰੋਂ ਬਾਹਰੋਂ ਇਕਸਾਰ ਰਹਿਣ ਵਾਲਾ, ਦੂਜਿਆਂ

ਦੇ ਹਿੱਤਾਂ ਦੀ ਰਾਖੀ ਕਰਨ ਵਾਲਾ ਤੇ ਨਿਰਭੈ ਰਹਿਣ ਵਾਲਾ ਵਤੀਰਾ ਜਾਂ ਆਚਰਨ ਪ੍ਰਦਾਨ ਕਰਦਾ ਹੈ। ਬਾਣੀ ਦੀ ਸੂਝ ਨਾਲ ਅਵੱਸ਼ ਇਹ ਸਦਾਚਾਰਕ ਪਰਿਵਰਤਨ ਹੁੰਦਾ ਹੈ। ਜੇ ਕਿਸੇ ਮਨੁੱਖ ਵਿਚ ਇਹ ਪਰਿਵਰਤਨ ਨਹੀਂ ਹੋਇਆ ਤਾਂ ਉਹ ਸਮਝੇ ਕਿ ਉਸ ਨੂੰ ਬਾਣੀ ਦੀ ਸੂਝ ਪ੍ਰਾਪਤ ਨਹੀਂ ਹੋਈ। ਪਰ ਗੁਰੂ ਮਨੁੱਖ ਨੂੰ ਪਿਆਰ ਕਰਦਾ ਹੈ (ਗੁਰੂ ਹੇਤੁ) ਤੇ ਸਦਾ ਮਨੁੱਖ ਦੀ ਆਤਮਕ, ਸਦਾਚਾਰਕ ਉੱਨਤੀ ਲਈ ਮਨੁੱਖ ਨੂੰ ਬਾਣੀ ਰਾਹੀਂ ਪ੍ਰੇਰਨਾ ਦਿੰਦਾ ਰਹਿੰਦਾ ਹੈ।

ਰੋਜ਼ਾਨਾ ਬਾਣੀ ਦੀ ਪ੍ਰੇਰਨਾ ਹੀ ਮਨੁੱਖ ਨੂੰ ਕਪਟ-ਕਰਮ ਤੋਂ ਬਚਾ ਸਕਦੀ ਹੈ। ਬਾਣੀ ਦੀ ਸੂਝ ਹੀ ਮਨੁੱਖ ਨੂੰ ਸ਼ੁਭ ਕਰਮ ਲਈ ਉਤਸ਼ਾਹਿਤ ਕਰਦੀ ਹੈ।

### (੫) 'ਨਰਕ ਨਾ ਪਾਈਅਹਿ'

ਇਸ ਸਦਾਚਾਰ ਵਾਲੇ ਮਨੁੱਖ ਨੂੰ ਪੂਰਨ ਮਨੁੱਖ ਕਿਹਾ ਜਾ ਸਕਦਾ ਹੈ। ਦੂਤ ਜਮ, ਹਥ ਮਰੋੜੇ ਤੇ 'ਨਰਕਿ ਪਾਈਅਹਿ'—ਇਹ ਸਾਰੇ ਮਨੁੱਖ ਦੀ ਅਪੂਰਨਤਾ ਤੇ ਉਸ ਦੇ ਆਚਰਨ ਵਿਚ ਦੂਜੇ ਭਾਵ, ਪਾਖੰਡ, ਹਉਮੈ ਤੇ ਭੈ ਦੀ ਹੋਂਦ ਨੂੰ ਪ੍ਰਗਟ ਕਰਨ ਦੇ ਚਿੰਨ੍ਹ ਹਨ। ਨਰਕ ਕਰਮ ਦੀ ਸਜ਼ਾ ਦਾ ਚਿੰਨ੍ਹ ਹੈ, ਸਦੀਵੀ ਆਵਾਗਵਨ ਦਾ ਚਿੰਨ੍ਹ ਹੈ ਤੇ ਸਜ਼ਾ ਤਦ ਹੈ ਜੇ ਕਰਮ ਕਪਟੀ ਹੈ ਤੇ ਆਵਾਗਵਨ ਤਦ ਹੈ ਜੇ ਮਨੁੱਖ ਇਸ ਜਨਮ ਵਿਚ ਅਪੂਰਨ ਰਿਹਾ ਹੈ ਤੇ ਮਨੁੱਖਤਾ ਦੇ ਆਦਰਸ਼ ਤੀਕ ਨਹੀਂ ਪੁੱਜ ਸਕਿਆ, ਜਿਸ ਨੂੰ ਉੱਪਰ ਗਿਆਨਵਾਨ ਵਤੀਰਾ ਦੱਸਿਆ ਹੈ।

ਇਸ ਤਰ੍ਹਾਂ ਇਹ ਪਉੜੀ ਨਿਰਣਾ ਕਰਦੀ ਹੈ ਕਿ ਕਰਮ ਦੀ ਮਹਾਨਤਾ ਕੀ ਹੈ; ਗਿਆਨਵਾਨ ਕਰਮ ਕੀ ਹੈ ਤੇ ਗਿਆਨਵਾਨ ਕਰਮ ਲਈ ਪ੍ਰੇਰਨਾ ਕਿਥੋਂ ਪ੍ਰਾਪਤ ਹੁੰਦੀ ਹੈ।

### ਸ਼ਾਸਤ੍ਰਾਰਥ

ਇਸ ਪਉੜੀ ਵਿਚ ਫ਼ਲਸਫ਼ੇ ਤੇ ਧਰਮ ਦੇ ਇਹ ਵਿਚਾਰ ਪ੍ਰਾਪਤ ਹੁੰਦੇ ਹਨ :—

੧. ਹਰ ਪ੍ਰਕਾਰ ਦੀ ਦ੍ਵੈਤ ਅਗਿਆਨਤਾ ਕਰਕੇ ਹੈ। ਅਦ੍ਵੈਤ ਹੀ ਅਸਲੀਅਤ ਹੈ। ਕੇਵਲ ਬ੍ਰਹਮ ਦੀ ਹੋਂਦ ਵਾਲੀ ਅਸਲੀਅਤ ਹੈ; ਪਦਾਰਥ ਜਾਂ ਜੀਵ-ਆਤਮਾ ਦੀ ਪਰਮਾਤਮਾ ਤੋਂ ਸੁਤੰਤਰ ਹਸਤੀ ਨਹੀਂ ਹੈ। ਸਭ ਕੁਝ ਕੇਵਲ ਬ੍ਰਹਮ ਹੀ ਹੈ।

੨. ਕਰਮ ਤੇ ਆਵਾਗਵਨ ਦੇ ਸਿਧਾਂਤ ਇੱਥੇ ਪ੍ਰਵਾਨ ਹਨ। ਕਰਮ ਹੀ ਮਨੁੱਖ ਨੂੰ ਅਪੂਰਨ ਰੱਖਦੇ ਹਨ ਤੇ ਕਰਮ ਹੀ ਉਸ ਨੂੰ ਪੂਰਨਤਾ ਤੀਕ ਪੁਜਾਂਦੇ ਹਨ। ਆਵਾਗਵਨ ਮਨੁੱਖ ਨੂੰ ਅਪੂਰਨਤਾ ਵਿਚੋਂ ਕੱਢਣ ਦਾ ਬਲਵਾਨ ਸਾਧਨ ਹੈ—ਹਰ ਨਵਾਂ ਜਨਮ ਆਪਣੀ ਅਪੂਰਨਤਾ ਨੂੰ ਦੂਰ ਕਰਨ ਦਾ ਇਕ ਨਵਾਂ ਮੌਕਾ ਹੈ। ਇਸ ਪ੍ਰਬੰਧ ਵਿਚ ਮੌਤ ਕੇਵਲ ਹਾਲਾਤ ਦੀ ਤਬਦੀਲੀ ਹੈ, ਆਤਮਾ ਸਦੀਵੀ ਤੇ ਅਮਰ ਹੈ ਅਤੇ ਇਹ ਆਤਮਾ ਹੀ ਆਵਾਗਵਨ ਵਿਚੋਂ ਨਿਕਲਦੀ ਹੈ।

੩. ਜਿਵੇਂ-ਜਿਵੇਂ ਆਤਮਾ ਦੀ ਅਗਿਆਨਤਾ ਨਾਸ਼ ਹੁੰਦੀ ਹੈ, ਮਨੁੱਖ ਨੂੰ ਆਪਣੀ ਅਸਲੀਅਤ ਦੀ ਸੋਝੀ ਪ੍ਰਾਪਤ ਹੁੰਦੀ ਹੈ ਕਿ ਉਹ ਪਰਮਾਤਮਾ ਦਾ ਭਾਗ ਹੈ, ਉਹ ਬ੍ਰਹਮ ਦੀ ਅੰਸ਼ ਹੈ। ਜਿਉਂ-ਜਿਉਂ ਉਸ ਅੰਦਰ ਇਹ ਸੋਝੀ ਉਪਜਦੀ ਹੈ, ਉਹ 'ਸਰਣਾਗਤੀ' ਹੋ ਕੇ ਬਲਵਾਨ ਹੁੰਦਾ ਜਾਂਦਾ ਹੈ ਤੇ ਅੰਤ 'ਤੇ ਪੂਰਾ ਬ੍ਰਹਮ ਰੂਪ ਹੋ ਜਾਂਦਾ ਹੈ।

੪. ਮਨੁੱਖੀ ਅਗਿਆਨਤਾ ਦਾ ਵਿਨਾਸ਼ ਗੁਰੂ ਰਾਹੀਂ ਹੀ ਹੋ ਸਕਦਾ ਹੈ। ਗੁਰੂ ਬ੍ਰਹਮ ਸਰੂਪ ਬਣ ਚੁੱਕੀ ਆਤਮਾ ਹੈ ਤੇ ਮਨੁੱਖਤਾ ਦੇ ਕਲਿਆਣ ਲਈ ਪਰਮਾਤਮਾ ਗਿਆਨਵਾਨ ਰਸਤਾ ਗੁਰੂ ਰਾਹੀਂ ਮਨੁੱਖ ਨੂੰ ਦੱਸਦਾ ਹੈ।

੫. ਪਰਮਾਤਮਾ ਪਿਆਰ ਸਰੂਪ ਹੈ ਕਿਉਂਕਿ ਗੁਰੂ ਪਿਆਰ (ਹੇਤੁ) ਸਰੂਪ ਹੈ ਤੇ ਗੁਰੂ ਮਨੁੱਖ ਨੂੰ ਪਿਆਰ ਕਰਦਾ ਹੈ, ਇਸ ਲਈ ਮਨੁੱਖ ਨੂੰ ਕਲਿਆਣ ਦਾ ਰਸਤਾ ਬਾਣੀ ਰਾਹੀਂ ਦਰਸਾਉਂਦਾ ਹੈ।

੬. ਧਾਰਮਿਕ ਚਿੰਨ੍ਹ ਤਦ ਹੀ ਮਹਾਨ ਹਨ ਜੇ ਅੰਦਰ ਆਚਰਨ ਵੀ ਮਹਾਨ ਹੈ, ਨਹੀਂ ਤੇ ਇਹ ਫੋਕੇ ਸ਼ਿੰਗਾਰ ਹਨ ਤੇ ਉਲਟੇ ਮਨੁੱਖ ਅੰਦਰ ਗਿਰਾਵਟ ਪੈਦਾ ਕਰਨ ਦਾ ਸਾਧਨ ਬਣ ਜਾਂਦੇ ਹਨ। ਚਿੰਨ੍ਹ (ਸੀਗਾਰ) ਤਦ ਹੀ ਸਫ਼ਲ ਹਨ ਜੇ ਗੁਰੂ ਨਾਲ ਪ੍ਰੇਮ ਵੀ ਬਣ ਸਕੇ ਤੇ ਬਾਣੀ ਦੀ ਸੂਝ ਵੀ ਹਿਰਦੇ ਵਿਚੋਂ ਉਤਪੰਨ ਹੋਵੇ।

ਸਰੀਰ ਵੀ ਤਦ ਹੀ ਸਫ਼ਲ ਹੈ ਜੇ ਇਸ ਰਾਹੀਂ ਬਾਣੀ ਵਿਚ ਦੱਸੇ ਕਰਮ ਸਾਧੇ ਜਾਣ।

ਸੰਬੰਧੀ ਚੰਗੇ ਹਨ ਪਰ ਉਨ੍ਹਾਂ ਦੇ ਮੋਹ ਵਿਚ ਫਸ ਕੇ ਕਦੇ ਆਪਣੇ ਆਚਰਨ ਦਾ ਨਾਸ਼ ਨਹੀਂ ਕਰਨਾ ਚਾਹੀਦਾ। ਜਾਇਜ਼ ਹੱਦ ਤੀਕ ਉਨ੍ਹਾਂ ਨੂੰ ਪਿਆਰ ਕਰਨਾ ਚਾਹੀਦਾ ਹੈ।

੭. ਨਿਰਭੈਤਾ ਮਨੁੱਖੀ ਸ਼ਖ਼ਸੀਅਤ ਦੀ ਪੱਧਰ ਦੀ ਲਖਾਇਕ ਹੈ। ਸ਼ਹੀਦ ਨਿਰਭੈਤਾ ਦੀ ਮੂਰਤ ਹੁੰਦੇ ਹਨ। ਨਿਸ਼ਕਾਮ ਤੇ ਨਿਰਕਪਟ ਲੋਕ ਹੀ ਨਿਰਭੈ ਹੋ ਸਕਦੇ ਹਨ।

੮. ਸਿਮਰਨ ਨਾਲ ਪਰਮਾਤਮਾ ਦੀ ਸ਼ਰਨ ਪ੍ਰਾਪਤ ਹੁੰਦੀ ਹੈ। ਜਦੋਂ ਪਰਮਾਤਮਾ ਦੀ ਸ਼ਰਨ ਪ੍ਰਾਪਤ ਹੋਵੇ ਤਾਂ ਦ੍ਵੈਤ, ਪਾਖੰਡ, ਮੋਹ, ਹਉਮੈ ਤੇ ਕਪਟ ਦੇ ਵਿਚਾਰ ਤੇ ਕਰਮ ਮਨੁੱਖ 'ਤੇ ਜਿੱਤ ਨਹੀਂ ਪ੍ਰਾਪਤ ਕਰ ਸਕਦੇ। ਨਾਮ ਮਨੁੱਖ ਦੀਆਂ ਇਨ੍ਹਾਂ ਕਮਜ਼ੋਰੀਆਂ ਦੇ ਵਿਰੁੱਧ ਸਹਾਇਤਾ ਕਰਦਾ ਹੈ। ਨਾਮ ਮਨੁੱਖ ਨੂੰ ਇਨ੍ਹਾਂ ਕਮਜ਼ੋਰੀਆਂ ਦੇ ਸਾਗਰ ਵਿਚ ਡੁੱਬਣ ਨਹੀਂ ਦਿੰਦਾ ਕਿਉਂਕਿ ਨਾਮ ਬੋਹਿਥ (ਜਹਾਜ਼) ਹੈ ਤੇ ਸੰਸਾਰ ਕਮਜ਼ੋਰੀਆਂ ਦਾ ਸਾਗਰ ਹੈ।

*****

## ੮. ਅਸੂ

ਅਸੁਨਿ ਪ੍ਰੇਮ ਉਮਾਹੜਾ, ਕਿਉ ਮਿਲੀਐ ਹਰਿ ਜਾਇ॥
ਮਨਿ ਤਨਿ ਪਿਆਸ ਦਰਸਨ ਘਣੀ, ਕੋਈ ਆਣਿ ਮਿਲਾਵੈ ਮਾਇ॥
ਸੰਤ ਸਹਾਈ ਪ੍ਰੇਮ ਕੇ, ਹਉ ਤਿਨ ਕੈ ਲਾਗਾ ਪਾਇ॥
ਵਿਣੁ ਪ੍ਰਭ ਕਿਉ ਸੁਖੁ ਪਾਈਐ, ਦੂਜੀ ਨਾਹੀ ਜਾਇ॥
ਜਿੰਨ੍ਹੀ ਚਾਖਿਆ ਪ੍ਰੇਮ ਰਸੁ, ਸੇ ਤ੍ਰਿਪਤਿ ਰਹੇ ਆਘਾਇ॥
ਆਪੁ ਤਿਆਗਿ ਬਿਨਤੀ ਕਰਹਿ, ਲੇਹੁ ਪ੍ਰਭੂ ਲੜਿ ਲਾਇ॥
ਜੋ ਹਰਿ ਕੰਤਿ ਮਿਲਾਈਆ, ਸਿ ਵਿਛੁੜਿ ਕਤਹਿ ਨ ਜਾਇ॥
ਪ੍ਰਭ ਵਿਣੁ ਦੂਜਾ ਕੋ ਨਹੀ, ਨਾਨਕ ਹਰਿ ਸਰਣਾਇ॥
ਅਸੂ ਸੁਖੀ ਵਸੰਦੀਆ, ਜਿਨਾ ਮਇਆ ਹਰਿ ਰਾਇ॥ ੮॥

### ਸ਼ਬਦਾਰਥ

ਇਸ ਪਉੜੀ ਦੇ ਪੰਗਤੀ ਵਾਰ ਸ਼ਬਦ ਅਰਥ ਇਸ ਪ੍ਰਕਾਰ ਹੋਣਗੇ :—

(੧) ਮੈਂ ਜੀਵਨ ਦੀ ਇਸ ਦਸ਼ਾ ਵਿਚ ਪੁੱਜ ਗਈ ਹਾਂ, (ਅਸੁਨਿ) ਜਿੱਥੇ ਮੇਰੇ ਅੰਦਰ ਪ੍ਰਭੂ ਲਈ ਪ੍ਰੇਮ ਉਛਾਲੇ ਮਾਰ ਰਿਹਾ ਹੈ ਤੇ ਅੰਦਰ ਇਕ ਤੀਬਰ ਸਿੱਕ ਹੈ ਕਿ ਕਿਵੇਂ ਪਰਮਾਤਮਾ ਨੂੰ ਜਾ ਮਿਲਾਂ।

(੨) ਮੇਰੇ ਹਿਰਦੇ ਵਿਚ ਤੇ ਮੇਰੇ ਸਰੀਰ ਦੇ ਅੰਗ ਸੰਗ ਵਿਚ ਪ੍ਰਭੂ ਦਰਸ਼ਨ ਲਈ ਤੀਬਰ ਲੋਚਾ ਹੈ ਅਤੇ ਉਡੀਕ ਤੇ ਤਲਾਸ਼ ਹੈ ਕਿ ਕੋਈ ਐਸਾ ਵਿਚੋਲਾ ਮਿਲ ਜਾਏ ਜੋ ਮੇਰਾ ਪ੍ਰਭੂ ਨਾਲ ਮਿਲਾਪ ਕਰਾ ਦੇਵੇ।

(੩) (ਇਸ ਢੂੰਡ ਵਿਚੋਂ ਮੈਨੂੰ ਪਤਾ ਲੱਗਾ ਹੈ ਕਿ) ਮਹਾਤਮਾ ਪੁਰਸ਼ ਪ੍ਰਭੂ-ਪ੍ਰੇਮੀਆਂ ਦੀ ਸਹਾਇਤਾ ਕਰਨ ਦੇ ਸਮਰੱਥ ਹਨ (ਮਿਲਾਪ ਲਈ) ਤੇ ਇਸ ਲਈ ਮੈਂ ਨਿਮਰਤਾ ਨਾਲ (ਲਾਗਾ ਪਾਇ) ਉਨ੍ਹਾਂ ਦੀ ਸ਼ਰਨ ਲਈ ਹੈ।

(੪) (ਇਹ ਸੰਤਾਂ ਦੀ ਸ਼ਰਨ ਲੈਣ ਦਾ ਸਾਰਾ ਉਪਰਾਲਾ ਮੈਂ ਇਸ ਲਈ ਕੀਤਾ ਹੈ ਕਿਉਂਕਿ) ਜਿੰਨੇ ਤੀਕ ਮਨੁੱਖ ਦਾ ਪ੍ਰਭੂ ਨਾਲ ਮਿਲਾਪ ਨਹੀਂ ਉਸ ਨੂੰ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ, ਕਿਉਂਕਿ ਸੁਖ ਦੀ ਪ੍ਰਾਪਤੀ ਕੇਵਲ ਪ੍ਰਭੂ ਤੋਂ ਹੀ ਹੋ ਸਕਦੀ ਹੈ ਤੇ ਹੋਰ ਕਿਸੇ ਥਾਂ ਤੋਂ ਨਹੀਂ।

(੫) (ਤੇ ਇਹ ਵੀ ਪ੍ਰਤੱਖ ਹੈ ਕਿ) ਜਿਨ੍ਹਾਂ ਨੇ ਪਰਮਾਤਮਾ ਨਾਲ ਪ੍ਰੇਮ ਕੀਤਾ ਹੈ (ਚਾਖਿਆ ਪ੍ਰੇਮ ਰਸੁ) ਕੇਵਲ ਉਨ੍ਹਾਂ ਨੂੰ ਹੀ ਸੁਖ ਪ੍ਰਾਪਤ ਹੋਇਆ ਤੇ ਉਨ੍ਹਾਂ ਨੂੰ ਰਜੇਵਾਂ (ਤ੍ਰਿਪਤਿ) ਤੇ ਰਜੇਵੇਂ ਦਾ ਸੁਆਦ (ਆਘਾਇ) ਪ੍ਰਾਪਤ ਹੋਏ ਹਨ।

(੬) (ਕਿਉਂਕਿ ਸੰਤ ਹੀ ਪ੍ਰੇਮ ਦੇ ਸਹਾਈ ਹਨ, ਇਸ ਲਈ) ਪੂਰਨ ਨਿਮਰਤਾ ਧਾਰਨ ਕਰਕੇ (ਆਪੁ ਤਿਆਗਿ) ਉਨ੍ਹਾਂ ਪਾਸ ਮੈਂ ਤਰਲਾ ਕਰਦੀ ਹਾਂ (ਬਿਨਤੀ) ਕਿ ਮੈਨੂੰ ਕਿਸੇ ਤਰ੍ਹਾਂ ਪ੍ਰਭੂ ਦੇ ਲੜ ਲਾ ਦਿਉ।

(੭) (ਮੈਂ ਪ੍ਰਭੂ ਦੇ ਹੀ ਲੜ ਲੱਗਣਾ ਚਾਹੁੰਦੀ ਹਾਂ, ਕਿਉਂਕਿ) ਕੇਵਲ ਉਹ ਹੀ ਇਕ ਐਸਾ ਪਤੀ ਹੈ ਜਿਸ ਤੋਂ ਮੁੜ ਵਿਛੋੜਾ ਨਹੀਂ ਹੋ ਸਕਦਾ—(ਸਦੀਵੀ ਸੁਹਾਗ ਪ੍ਰਾਪਤ ਹੁੰਦਾ ਹੈ।)

(੮) (ਐਸਾ ਕੰਤ, ਮੁੜ ਕੇ ਨਾ ਵਿਛੜਨ ਵਾਲਾ) ਪ੍ਰਭੂ ਤੋਂ ਬਿਨਾਂ ਹੋਰ ਕੋਈ ਨਹੀਂ ਹੈ (ਕਿਉਂਕਿ ਹੋਰ ਕੋਈ ਹਸਤੀ ਸਥਿਰ ਰਹਿਣ ਵਾਲੀ ਨਹੀਂ ਹੈ) ਇਸ ਲਈ ਮੈਂ ਤਾਂ ਉਸੇ ਦੀ ਸ਼ਰਨ ਤੱਕਦੀ ਹਾਂ।

(੯) (ਸੋ ਇਸ ਜੀਵਨ=ਅਸੂ) ਸੁਖੀ ਉਹ ਹੀ ਇਸਤਰੀਆਂ ਵੱਸਦੀਆਂ ਹਨ ਜਿਨ੍ਹਾਂ 'ਤੇ ਪ੍ਰਭੂ ਪਤੀ ਤੁੱਠਾ ਹੈ।

### ਭਾਵਾਰਥ

ਇਸ ਪਉੜੀ ਦੇ ਵਿਚਾਰ ਤੋਂ ਇਹ ਅਸੂਲ ਪ੍ਰਤੱਖ ਤੌਰ 'ਤੇ ਪ੍ਰਾਪਤ ਹੋ ਰਹੇ ਹਨ :—

(੧) ਮਨੁੱਖ ਦੇ ਅੰਦਰ ਸ੍ਵੈ-ਪੂਰਨਤਾ (ਮਿਲੀਐ ਹਰਿ ਜਾਇ) ਦੀ ਲਗਨ ਕੁਦਰਤੀ ਹੈ। ਮਨੁੱਖ ਦੀ ਅਵੱਸ਼ ਕੋਈ 'ਅੰਤਮ ਹੋਣੀ' ਹੈ— ਉਸ ਤੀਕ ਪੁੱਜਣ ਲਈ ਮਨੁੱਖਤਾ ਸਦਾ ਤਰਲਾ ਲੈ ਰਹੀ ਹੈ (ਮਨਿ ਤਨਿ ਪਿਆਸ ਦਰਸਨ ਘਣੀ)। ਹਰੀ-ਮਿਲਾਪ ਉਸ ਸ੍ਵੈ-ਪੂਰਨਤਾ ਦਾ ਨਿਸਚਿਤ ਚਿੰਨ੍ਹ ਹੈ। ਭਾਵੇਂ ਕੋਈ ਮਨੁੱਖ ਚੇਤੰਨ ਹੈ ਜਾਂ ਨਹੀਂ, ਉਸ ਅੰਦਰ ਆਪਣੇ ਆਪ ਨੂੰ ਆਦਰਸ਼ਕ ਉੱਚਤਾ ਤੀਕ ਲੈ ਜਾਣ ਦੀ ਇੱਛਾ ਅਵੱਸ਼ ਹੈ। ਹਾਂ, ਇਹ ਇੱਛਾ ਕਿਵੇਂ ਪੂਰਨ ਹੋ ਸਕਦੀ ਹੈ, ਇਸ ਗੱਲ ਦਾ ਗਿਆਨ ਮਨੁੱਖ ਨੂੰ ਘੱਟ ਹੈ। ਇਸ ਲਈ ਕਦੇ ਉਸ ਦਾ ਵਿਚਾਰ ਬਣਦਾ ਹੈ ਕਿ ਮੇਰੇ ਪਾਸ ਧਨ ਪਦਾਰਥ ਹੋਵੇ ਤੇ ਮੈਂ ਸ੍ਵੈ-ਪੂਰਨਤਾ ਨੂੰ ਪੁੱਜ ਸਕਦਾ ਹਾਂ, ਕਦੇ ਉਸ ਦਾ ਵਿਚਾਰ ਹੁੰਦਾ ਹੈ ਕਿ ਮੇਰੇ ਪਾਸ ਹੁਕਮ ਚਲਾਉਣ ਦੀ ਤਾਕਤ ਹੋਵੇ ਤੇ ਮੈਂ ਸ੍ਵੈ-ਪੂਰਨਤਾ ਤੀਕ ਪੁੱਜ ਸਕਦਾ ਹਾਂ; ਕਦੇ ਉਹ ਵਿੱਦਿਆ ਨੂੰ ਸ੍ਵੈ-ਪੂਰਨਤਾ ਦਾ ਸਾਧਨ ਮੰਨਦਾ ਹੈ; ਕਦੇ ਉਹ ਧਰਮ-ਕਰਮ, ਤੀਰਥ ਭ੍ਰਮਣ, ਗ੍ਰਿਹਸਤ ਤਿਆਗ ਆਦਿ ਨੂੰ ਇਸ ਪੂਰਨਤਾ ਦੇ ਸਾਧਨ ਮੰਨਦਾ ਹੈ। ਪਰ ਇਹ ਸੱਚ ਹੈ ਕਿ ਮਨੁੱਖ ਜੋ ਵੀ ਰਾਜਸੀ, ਧਾਰਮਿਕ, ਵਿਗਿਆਨਕ ਤੇ ਆਤਮਕ ਤਜਰਬੇ ਸੰਸਾਰ ਵਿਚ ਕਰ ਰਿਹਾ ਹੈ—ਉਨ੍ਹਾਂ ਸਾਰਿਆਂ ਤਜਰਬਿਆਂ ਪਿੱਛੇ ਇਕੋ ਹੀ ਇੱਛਾ ਲੁਕੀ ਹੋਈ ਹੈ ਕਿ ਮਨੁੱਖਤਾ ਆਪਣੀ ਆਦਰਸ਼ਕ ਹੋਣੀ ਤੀਕ ਪੁੱਜ ਸਕੇ। ਸਾਰੀ ਸੰਸਾਰਕ ਤਰੱਕੀ ਦਾ ਇਹੋ ਹੀ ਕਾਰਨ ਹੈ।

ਪਰ ਮਨੁੱਖ ਨੇ ਭਾਵੇਂ ਕਈ ਪੱਖਾਂ ਵਿਚ ਕਿੰਨੀ ਹੀ ਉੱਨਤੀ ਕੀਤੀ ਹੈ, ਉਸ ਦੇ ਧੁਰ ਹਿਰਦੇ ਵਿਚ ਹਾਲੀ ਤੀਕ ਖ਼ਲਾਅ (Vaccum) ਮੌਜੂਦ ਹੈ। ਉਸ ਦੀ ਆਪਣੀ

ਪਦਾਰਥਕ, ਰਾਜਸੀ ਤੇ ਵਿਗਿਆਨਕ ਉੱਨਤੀ ਨਾਲ ਉਸ ਦੀ ਆਪਣੀ ਹੀ ਪੂਰਨ ਤਸੱਲੀ ਨਹੀਂ ਹੈ। ਇਸ ਲਈ ਉਸ ਵਿਚ ਹੋਰ ਉੱਨਤੀ ਕਰਨ ਦੀ ਲੋਚਾ ਬਣੀ ਹੋਈ ਹੈ।

ਜਿੰਨੇ ਤੀਕ ਮਨੁੱਖ ਸ੍ਵੈ-ਪੂਰਨਤਾ ਨੂੰ ਨਹੀਂ ਪੁੱਜਦਾ, ਉਸ ਦੀ ਆਤਮਾ ਵਿਚ ਖ਼ਲਾਅ ਰਹੇਗਾ ਤੇ ਉਸ ਦੀ ਲੋਚਾ ਬਣੀ ਰਹੇਗੀ।

(੨) ਪਰ ਇਹ ਸ੍ਵੈ-ਪੂਰਨਤਾ ਕੀ ਹੈ ਤੇ ਕਿਵੇਂ ਪਤਾ ਲੱਗੇ ਕਿ ਸ੍ਵੈ-ਪੂਰਨਤਾ ਦਾ ਪੜਾਅ ਆ ਗਿਆ ਹੈ ? ਦੂਜਾ ਅਸੂਲ ਇਨ੍ਹਾਂ ਗੱਲਾਂ ਦਾ ਨਿਰਣਾ ਕਰਦਾ ਹੈ। ਸ੍ਵੈ-ਪੂਰਨਤਾ ਦਾ ਚਿੰਨ੍ਹ ਪ੍ਰਭੂ-ਮਿਲਾਪ ਰੱਖਿਆ ਹੈ। ਪ੍ਰਭੂ-ਮਿਲਾਪ ਮਨ ਦੀ ਇਕ ਅਵਸਥਾ ਹੈ ਜਿਸ ਦੀਆਂ ਇਸ ਪਉੜੀ ਵਿਚ ਤਿੰਨ ਸ਼ਰਤਾਂ ਦਿੱਤੀਆਂ ਹਨ :—

(ੳ) ਇਹ ਪੂਰਨ ਸੁਖ ਦੀ ਅਵਸਥਾ ਹੈ।

(ਵਿਣੁ ਪ੍ਰਭ ਕਿਉ ਸੁਖ ਪਾਈਐ॥)

(ਅ) ਇਹ ਪੂਰਨ ਤ੍ਰਿਪਤੀ ਦੀ ਅਵਸਥਾ ਹੈ।

(ਜਿਨੀ ਚਾਖਿਆ ਪ੍ਰੇਮ ਰਸੁ, ਸੇ ਤ੍ਰਿਪਤਿ ਰਹੇ ਆਘਾਇ॥)

ਤੇ

(ੲ) ਇਹ ਅਵਸਥਾ ਮੁੜ ਕੇ ਕਦੇ ਭੰਗ ਨਹੀਂ ਹੁੰਦੀ।

(ਜੋ ਹਰਿ ਕੰਤਿ ਮਿਲਾਈਆ, ਸਿ ਵਿਛੁੜਿ ਕਤਹਿ ਨ ਜਾਇ॥)

ਮਨੁੱਖਤਾ ਦੀ ਇਹੋ ਸਦੀਵੀ ਲੋਚਾ ਹੈ ਕਿ ਭੁੱਖ, ਦੁਖ ਤੇ ਬਦਅਮਨੀ ਸੰਸਾਰ ਤੋਂ ਸਦਾ ਲਈ ਖ਼ਤਮ ਹੋਣ। ਪੂਰਨ ਸੁਖ ਤੋਂ ਭਾਵ ਐਸੀ ਸੁੱਖਮਈ ਦਸ਼ਾ ਹੈ ਜੋ ਮੁੜ ਕੇ ਭੰਗ ਨਾ ਹੋਵੇ। ਜਿਥੇ ਮੁੜ ਅਤ੍ਰਿਪਤੀ ਨਾ ਉਪਜੇ, ਜਿਥੇ ਲੋੜਾਂ ਖ਼ਤਮ ਹੋ ਸਕਣ; ਭੁੱਖਾਂ ਮੁੱਕ ਜਾਣ।

ਪ੍ਰਭੂ ਦੀ ਜੋ ਦਸ਼ਾ ਹੈ ਜੇ ਉਹ ਮਨੁੱਖ ਨੂੰ ਪ੍ਰਾਪਤ ਹੋ ਜਾਏ ਤਾਂ ਸਮਝੋ ਕਿ ਉਸ ਦੀ ਪੂਰਨਤਾ ਦਾ ਪੜਾਅ ਆ ਗਿਆ ਹੈ। ਪ੍ਰਭੂ ਦੀ ਅਵਸਥਾ ਦਾ ਵਰਨਣ ਸਾਰੀ ਬਾਣੀ ਵਿਚ ਕੀਤਾ ਗਿਆ ਹੈ। ਮੂਲ ਮੰਤਰ ਵਿਚ ਉਸ ਅਵਸਥਾ ਦੇ ਦੋ ਵਿਸ਼ੇਸ਼ ਗੁਣ 'ਨਿਰਭਉ' ਤੇ 'ਨਿਰਵੈਰੁ' ਦੱਸੇ ਹੋਏ ਹਨ। ਜੇ ਮਨੁੱਖਤਾ ਇਹ ਦੋ ਗੁਣ ਪ੍ਰਾਪਤ ਕਰ ਸਕੇ ਤੇ ਸੰਸਾਰ ਦਾ ਹਰ ਭਾਗ 'ਨਿਰਭਉ' ਤੇ 'ਨਿਰਵੈਰੁ' ਹੋ ਕੇ ਵਿਚਰ ਸਕੇ ਤਾਂ ਮਨੁੱਖਤਾ ਸ੍ਵੈ-ਪੂਰਨਤਾ ਨੂੰ ਪੁੱਜ ਗਈ ਸਮਝੋ। ਪਰ ਇਸ ਸ੍ਵੈ-ਪੂਰਨਤਾ ਦੀ ਮੰਜ਼ਲ ਦਾ ਬੜਾ ਹੀ ਵਿਸਥਾਰਿਤ ਬਿਆਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੀਤਾ ਹੋਇਆ ਹੈ ਤੇ ਹਰ ਸ਼ਬਦ ਵਿਚ ਕਿਸੇ ਵਿਸ਼ੇਸ਼ ਸਦਾਚਾਰਕ ਗੁਣ ਲਈ ਲੋਚਾ ਕੀਤੀ ਹੈ ਤੇ ਉਥੇ ਉਹ ਗੁਣ ਹੀ ਪਰਮਾਤਮਾ ਦਾ ਨਾਮ ਦੱਸਿਆ ਹੈ। ਨਾਮ ਦਾ ਸਿਮਰਨ ਵਿਸ਼ੇਸ਼ ਗੁਣ ਦੀ ਲੋਚਾ ਹੈ ਤੇ ਉਸ ਗੁਣ ਦੀ ਲੋਚਾ ਕਰਕੇ ਹੀ ਮਨੁੱਖ ਵਿਚ ਉਹ ਗੁਣ ਪੈਦਾ ਹੋ ਜਾਂਦਾ ਹੈ।

ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ॥
ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ॥
ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ॥
ਪ੍ਰਭ ਕੈ ਸਿਮਰਨਿ ਪੂਰਨ ਆਸਾ॥
ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥
ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥
(ਸੁਖਮਨੀ, ੧)

'ਮਲੁ ਰਹਿਤ' ਮਨ ਦੀ ਅਵਸਥਾ ਹੀ ਸ੍ਵੈ-ਪੂਰਨਤਾ ਦੀ ਅਵਸਥਾ ਹੈ। ਪਰ ਉਹ ਮਨ ਕਿਹੋ ਜਿਹਾ ਹੁੰਦਾ ਹੈ—ਇਸ ਦਾ ਵਿਸਥਾਰ ਕਰਨਾ ਮੇਰੇ ਲਈ ਅਸੰਭਵ ਹੈ, ਪਰ ਸਾਰਾ ਗੁਰੂ ਗ੍ਰੰਥ ਸਾਹਿਬ 'ਪ੍ਰਭੂ' ਤੇ 'ਨਾਮ' ਦੇ ਸਿਰਲੇਖਾਂ ਥੱਲੇ ਉਸੇ ਅਵਸਥਾ ਦਾ ਹੀ ਵਿਸਥਾਰ ਕਰਦਾ ਹੈ। ਜਦੋਂ ਮਨੁੱਖ ਤੇ ਪ੍ਰਭੂ ਵਿਚ ਇਕਸੁਰਤਾ ਆ ਜਾਂਦੀ ਹੈ ਤਾਂ ਕੁਝ ਇਹੋ ਜਿਹੀ ਅਵਸਥਾ ਹੁੰਦੀ ਹੈ :

ਨਾ ਓਹੁ ਮਰਤਾ ਨਾ ਹਮ ਡਰਿਆ॥
ਨਾ ਓਹੁ ਬਿਨਸੈ ਨਾ ਹਮ ਕੜਿਆ॥
ਨਾ ਓਹੁ ਨਿਰਧਨੁ ਨਾ ਹਮ ਭੂਖੇ॥
ਨਾ ਉਸੁ ਦੂਖੁ ਨ ਹਮ ਕਉ ਦੂਖੇ॥
ਅਵਰੁ ਨ ਕੋਊ ਮਾਰਨਵਾਰਾ॥
ਜੀਅਉ ਹਮਾਰਾ ਜੀਉ ਦੇਨਹਾਰਾ॥
ਨਾ ਉਸੁ ਬੰਧਨ ਨਾ ਹਮ ਬਾਧੇ॥
ਨਾ ਉਸ ਧੰਧਾ ਨਾ ਹਮ ਧਾਧੇ॥
ਨਾ ਉਸੁ ਮੈਲੁ ਨ ਹਮ ਕਉ ਮੈਲਾ॥
ਓਸ ਅਨੰਦ ਤ ਹਮ ਸਦ ਕੇਲਾ॥
ਨਾ ਉਸੁ ਸੋਚੁ ਨ ਹਮ ਕਉ ਸੋਚਾ॥
ਨਾ ਉਸੁ ਲੇਪੁ ਨ ਹਮ ਕਉ ਪੋਚਾ॥
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ॥
ਜਾ ਉਹੁ ਨਿਰਮਲੁ ਤਾਂ ਹਮ ਜਚਨਾ॥
ਹਮ ਕਿਛੁ ਨਾਹੀ ਏਕੈ ਓਹੀ॥
ਆਗੈ ਪਾਛੈ ਏਕੋ ਸੋਈ॥
ਨਾਨਕ ਗੁਰਿ ਖੋਏ ਭ੍ਰਮ ਭੰਗਾ॥
ਹਮ ਓਇ ਮਿਲਿ ਹੋਇ ਇਕ ਰੰਗਾ॥
(ਆਸਾ ਮਹਲਾ ੫)

ਹਿਰਦੇ ਦੀ ਇਸ ਅਵਸਥਾ ਨੂੰ ਬਾਰਹਮਾਹ ਦੀ ਅੱਸੂ ਦੀ ਪਉੜੀ ਜਿਸ ਦਾ ਅਸੀਂ ਵਿਚਾਰ ਕਰ ਰਹੇ ਹਾਂ, 'ਸੰਤ' ਦੀ ਅਵਸਥਾ ਕਿਹਾ ਹੈ। ਸੰਤ ਪੂਰਨਤਾ ਤੀਕ ਪੁੱਜੇ ਮਨੁੱਖ ਦਾ ਨਮੂਨਾ ਹੈ।

(੩) ਸ੍ਵੈ-ਪੂਰਨਤਾ ਮਨੁੱਖਤਾ ਦੀ ਲੋਚਾ ਹੈ, ਸ੍ਵੈ-ਪੂਰਨਤਾ ਨਾ ਭੰਗ ਹੋਣ ਵਾਲੀ ਸੁਖਦਾਈ ਅਵਸਥਾ ਹੈ ਪਰ ਇਸ ਅਵਸਥਾ ਤੀਕ ਪੁੱਜਣ ਲਈ ਆਦਿ ਜੁਗਾਦਿ ਤੋਂ ਮਨੁੱਖਤਾ ਯਤਨ ਕਰ ਰਹੀ ਹੈ। ਮਾਇਕ ਤੇ ਪਦਾਰਥਕ ਨਿਜ਼ਾਮਾਂ ਰਾਹੀਂ, ਰਾਜਸੀ ਪ੍ਰਬੰਧਾਂ ਰਾਹੀਂ, ਵਿਗਿਆਨਕ ਕਾਢਾਂ ਰਾਹੀਂ, ਧਾਰਮਕ ਤੇ ਕਲਾਤਮਕ ਤਰੀਕਿਆਂ ਰਾਹੀਂ। ਪਰ ਇਸ ਪਉੜੀ ਵਿਚ ਵੀ ਕੋਈ ਵਿਸ਼ੇਸ਼ ਤਰੀਕਾ ਦੱਸਿਆ ਹੋਇਆ ਹੈ। ਉਹ ਤਰੀਕਾ ਹੈ :—

(ੳ) ਆਦਰਸ਼ਕ ਸੰਪੂਰਨਤਾ, ਪ੍ਰਭੂ ਦਰਸ਼ਨ ਨੂੰ ਡੂੰਘਾ ਪ੍ਰੇਮ ਕਰਨ ਨਾਲ।

(ਅ) ਇਹ ਪ੍ਰੇਮ ਕਰਨ ਦਾ ਤਰੀਕਾ ਸੰਤਾਂ ਦੀ ਮਿਸਾਲ ਨੂੰ ਵੇਖਣ ਨਾਲ ਪਤਾ ਲੱਗਦਾ ਹੈ।

(ੲ) ਸੰਤਾਂ ਦੀ ਜੀਵਨ-ਜਾਚ ਤੋਂ ਲਾਭ ਤਦ ਹੀ ਹੋ ਸਕਦਾ ਹੈ ਜੇ ਨਿਮਰਤਾ ਨਾਲ ਉਨ੍ਹਾਂ ਦੀ ਮਿਸਾਲ ਨੂੰ ਵੇਖਿਆ ਜਾਏ ਤੇ ਉਸ ਅਨੁਸਾਰ ਆਪਣਾ ਜੀਵਨ ਢਾਲਿਆ ਜਾਏ। ਨੁਕਤਾਚੀਨੀ, ਬਹਿਸਾਂ ਤੇ ਹੈਂਕੜ ਨਾਲ ਕੋਈ ਲਾਭ ਨਹੀਂ ਪ੍ਰਾਪਤ ਹੋ ਸਕਦਾ।

**'ਸੰਤ ਸਹਾਈ ਪ੍ਰੇਮ ਕੇ, ਹਉ ਤਿਨ ਕੈ ਲਾਗਾ ਪਾਇ'॥**
**'ਆਪੁ ਤਿਆਗ ਬਿਨਤੀ ਕਰਹਿ, ਲੇਹੁ ਪ੍ਰਭੂ ਲੜਿ ਲਾਇ॥'**

ਭਾਵ ਮਨ ਵਿਚ ਕਿਸੇ ਆਦਰਸ਼ ਤੀਕ ਪੁੱਜਣ ਲਈ ਤੀਬਰ ਲੋਚਾ ਹੋਵੇ ਤੇ ਉਨ੍ਹਾਂ ਲੋਕਾਂ ਦਾ ਜੀਵਨ ਦੇਖਿਆ ਜਾਏ ਜੋ ਉੱਥੇ ਪੁੱਜਣ ਵਿਚ ਸਫ਼ਲ ਹੋ ਗਏ ਹਨ (ਸੰਤ ਜਨ)। ਜਿੱਥੇ ਚਾਹ ਹੈ ਉੱਥੇ ਰਾਹ ਮਿਲੇਗਾ। ਪ੍ਰਚਾਰ ਨਾਲੋਂ ਵਿਹਾਰ ਵਧੇਰਾ ਸਿੱਖਿਆਦਾਇਕ ਹੈ।

ਸੰਤਾਂ ਦਾ ਸ਼ਰੋਮਣੀ ਸੰਤ ਗੁਰੂ ਹੈ ਤੇ ਗੁਰੂ ਦਾ ਜੀਵਨ-ਢੰਗ ਗੁਰਬਾਣੀ ਤੇ ਗੁਰ-ਇਤਿਹਾਸ ਵਿਚ ਅੰਕਿਤ ਹੈ; ਗੁਰੂ ਸੰਤ-ਸਮੂਹ ਦੇ ਰੂਪ ਵਿਚ ਬਾਣੀ ਦੇ ਰੂਪ ਵਿਚ ਸਦਾ ਸੰਸਾਰ ਵਿਚ ਮੌਜੂਦ ਰਹਿੰਦਾ ਹੈ; ਸੰਗਤ ਦੇ ਰੂਪ ਵਿਚ ਸਦਾ ਸੰਸਾਰ ਵਿਚ ਮੌਜੂਦ ਰਹਿੰਦਾ ਹੈ। ਸੰਤਾਂ ਦੇ ਪੂਰਨੇ ਉਹ ਵੀ ਹਨ ਜਿਨ੍ਹਾਂ ਦਾ ਅਰਦਾਸ ਵਿਚ ਜ਼ਿਕਰ ਹੈ, ਸ਼ਹੀਦ ਮੁਰੀਦ ਤੇ ਸਿਦਕੀ ਮਾਈ ਭਾਈ। ਸੰਤਾਂ ਨੂੰ ਪ੍ਰੇਮ ਕਰਨ ਨਾਲ ਪਰਮਾਤ੍ਮਾ ਤੁੱਠਦਾ ਹੈ। ਸੰਤ ਦਾ ਪ੍ਰੇਮ ਵਾਹਿਗੁਰੂ ਦਾ ਪ੍ਰੇਮ ਹੈ। ਵਿਸ਼ੇਸ਼ ਸਾਧਨ ਬਾਣੀ ਦਾ ਵਿਚਾਰ ਹੈ। ਬਾਣੀ ਸੰਤ ਦਾ ਹਿਰਦਾ ਹੈ।

(੪) ਸ੍ਵੈ-ਪੂਰਨਤਾ ਦੀ ਲੋਚਾ ਪਰਮਾਤਮਾ ਨੇ ਹੀ ਮਨੁੱਖ ਵਿਚ ਰੱਖੀ ਹੈ; ਪ੍ਰੇਮ ਕਰਨ ਦੀ ਰੁਚੀ ਪ੍ਰਭੂ ਨੇ ਹੀ ਮਨੁੱਖ ਅੰਦਰ ਰੱਖੀ ਹੈ; ਸੰਤ, ਗੁਰੂ ਤੇ ਬਾਣੀ ਪ੍ਰਭੂ ਹੀ ਸੰਸਾਰ ਦੇ ਮਨੁੱਖਾਂ ਨੂੰ ਦਿੰਦਾ ਹੈ—ਤੇ ਇਸ ਤਰ੍ਹਾਂ ਪ੍ਰਭੂ ਮਨੁੱਖਤਾ ਨੂੰ ਪੂਰਨਤਾ

ਵੱਲ ਚੁੱਕਦਾ ਰਹਿੰਦਾ ਹੈ। ਇਹੋ ਹੀ ਪਰਮਾਤਮਾ ਦਾ ਵਿਸ਼ੇਸ਼ ਸੁਭਾਅ ਹੈ ਕਿ ਮਨੁੱਖਤਾ ਨੂੰ ਸੰਪੂਰਨਤਾ ਤੀਕ ਲੈ ਜਾਣ ਦੇ ਯਤਨ ਵਿਚ ਰਹਿਣਾ ਤੇ ਇਸ ਆਦਰਸ਼ ਦੀ ਪੂਰਤੀ ਲਈ ਸਾਧਨ ਉਪਜਾਣੇ। ਤਾਂ ਤੇ ਪ੍ਰਭੂ-ਕ੍ਰਿਪਾ ਸਭ ਮਨੁੱਖਤਾ 'ਤੇ ਹੈ।

**ਅਸੂ ਸੁਖੀ ਵਸੰਦੀਆ, ਜਿਨਾ ਮਾਇਆ ਹਰਿ ਰਾਇ॥**

ਪਰਮਾਤਮਾ ਦੀ ਸਭ ਤੋਂ ਵੱਡੀ ਕ੍ਰਿਪਾ ਮਨੁੱਖ 'ਤੇ ਇਹ ਹੈ ਕਿ ਉਹ ਆਪ ਉਸ ਦੇ ਹਿਰਦੇ ਵਿਚ ਬੈਠਦਾ ਹੈ ਤੇ ਗੁਰੂ ਦੇ ਰਾਹੀਂ ਉਸ ਦੇ ਹਿਰਦੇ ਵਿਚ ਪ੍ਰਗਟ ਹੋ ਕੇ ਮਨ ਦੀ ਅਵਸਥਾ ਪੈਦਾ ਕਰ ਕੇ, ਮਨੁੱਖ ਦੇ ਵਤੀਰੇ ਵਿਚ ਸਾਕਾਰ ਹੋ ਰਿਹਾ ਹੁੰਦਾ ਹੈ। ਪ੍ਰਭੂ ਮਾਇਆ ਦੇ ਦਿੱਤੇ ਸਾਧਨਾਂ ਨੂੰ ਤੇ ਪ੍ਰਭੂ ਦੀ ਦਿੱਤੀ ਬੁੱਧ ਤੇ ਮੱਤ ਨੂੰ ਠੀਕ ਵਰਤਣ ਨਾਲ 'ਮਿਲੀਐ ਹਰਿ ਜਾਇ' ਦੀ ਅਵਸਥਾ ਬਣ ਸਕਦੀ ਹੈ।

ਜੇ ਮਨੁੱਖੀ ਯਤਨ ਨੂੰ ਆਪਣੀ ਆਦਰਸ਼ਕ ਹੋਣੀ ਦੇ ਪ੍ਰਾਪਤ ਕਰਨ ਵਿਚ ਦਖ਼ਲ ਹੀ ਕੋਈ ਨਹੀਂ ਤਾਂ ਪ੍ਰਭੂ-ਕਿਰਪਾ ਦੁਆਰਾ ਬਖ਼ਸ਼ੇ ਗਏ ਇਨ੍ਹਾਂ ਸਾਧਨਾਂ ਦਾ ਕੀ ਲਾਭ ਹੈ ਜੋ ਗੁਰੂ, ਸੰਤ ਤੇ ਬਾਣੀ ਦੇ ਰੂਪ ਵਿਚ ਮਨੁੱਖ ਨੂੰ ਪ੍ਰਾਪਤ ਹਨ? ਜਿਸ 'ਤੇ ਸੰਤ ਦੀ ਕ੍ਰਿਪਾ ਹੈ, ਉਹ ਬਾਣੀ ਵਿਚਾਰਦਾ ਹੈ ਤੇ ਜੋ ਬਾਣੀ ਨੂੰ ਵਿਚਾਰਦਾ ਹੈ, ਉਸ 'ਤੇ ਪ੍ਰਭੂ-ਕਿਰਪਾ ਪ੍ਰਤੱਖ ਹੈ। ਤੇ ਇਹ ਸਾਰਾ ਯਤਨ ਕਰਨ ਦੀ ਸਮਰੱਥਾ ਵੀ ਤੇ ਪ੍ਰਭੂ-ਕਿਰਪਾ ਹੀ ਹੈ। ਇਹ ਸ਼ਕਤੀ ਤੇ ਯਤਨ ਕੋਈ ਕਿੱਥੋਂ ਲੈ ਆਇਆ ਹੈ?

## ਸ਼ਾਸਤ੍ਰਾਰਥ

ਇਸ ਪਉੜੀ ਵਿਚ ਦਾਰਸ਼ਨਕ ਪੱਖ ਤੋਂ ਦੋ ਸਿਧਾਂਤਾਂ ਦਾ ਵਿਸ਼ੇਸ਼ ਵਿਚਾਰ ਦਿੱਤਾ ਹੈ :-

(ੳ) ਜੀਵਨ ਮੁਕਤ ਤੇ ਮੁਕਤ ਅਵਸਥਾ ਕੀ ਹੈ?

(ਅ) ਪਰਮਾਤਮਾ ਦਾ ਸਰੂਪ ਕੀ ਹੈ?

(ੳ)

'ਮਿਲੀਐ ਹਰਿ ਜਾਇ', 'ਮਿਲਾਵੈ', 'ਕੰਤਿ ਮਿਲਾਈਆ'—ਇਹ ਸਾਰੇ ਸੰਕੇਤ ਜੀਵਨ ਮੁਕਤ ਤੇ ਮੁਕਤ ਅਵਸਥਾ ਦੇ ਸੰਕੇਤ ਹਨ। ਉਹ ਅਵਸਥਾ ਜਿਥੇ 'ਸੁਖੁ ਪਾਈਐ' 'ਤ੍ਰਿਪਤਿ' ਤੇ 'ਆਘਾਇ' ਦੀ ਅਵਸਥਾ ਹੈ—'ਸੁਖੀ ਵਸੰਦੀਆ' ਦੀ ਅਵਸਥਾ ਹੈ; ਐਸੀ ਸੁਖਮਈ ਅਵਸਥਾ ਜਿਸ ਦਾ ਮੁੜ ਕੇ ਵਿਨਾਸ਼ ਨਾ ਹੋ ਸਕੇ। ਇਹ ਬੜੀ ਤਸੱਲੀ ਵਾਲੀ ਗੱਲ ਹੈ ਕਿ ਆਤਮਕ ਉੱਚਤਾ ਵਿਨਾਸ਼ ਨਹੀਂ ਹੋ ਸਕਦੀ ਜੇ ਇਕ ਵਾਰੀ ਯਤਨ ਨਾਲ ਪ੍ਰਾਪਤ ਕਰ ਲਈ ਜਾਏ।

ਸੁਆਲ ਇਹ ਹੈ ਕਿ ਮੁਕਤ-ਅਵਸਥਾ ਦਾ ਭਾਵ ਪ੍ਰਭੂ ਨਾਲ ਇਕਮਿਕਤਾ ਹੈ, ਭਾਵ ਆਪਣੀ ਹਸਤੀ ਨੂੰ ਉਸ ਦੀ ਹਸਤੀ ਵਿਚ ਵਿਲੀਨ ਕਰ ਦੇਣਾ ਹੈ ਜਾਂ ਆਪਣੀ ਹਸਤੀ ਕਾਇਮ ਰਹਿੰਦੀ ਹੈ ਤੇ ਪਰਮਾਤਮਾ ਦੀ ਮੌਜੂਦਗੀ ਵਿਚ ਬੈਠਦੀ

ਹੈ। ਇਸ ਪਉੜੀ ਅਨੁਸਾਰ ਉਸ ਮਿਲਾਪ ਦੀ ਅਵਸਥਾ ਦਾ ਚਿੰਨ੍ਹ 'ਕੰਤਿ ਮਿਲਾਈਆ, ਸਿ ਵਿਛੁੜਿ ਕਤਹਿ ਨ ਜਾਇ' ਰਖਿਆ ਗਿਆ ਹੈ। ਪਤੀ ਤੇ ਪਤਨੀ ਦਾ ਸਬੰਧ ਭਾਵੇਂ ਪੂਰਨ ਮਿਲਾਪ ਦੀ ਅਵਸਥਾ ਹੈ ਪਰ ਹਸਤੀ ਦੀ ਵਿਲੀਨਤਾ ਨਹੀਂ ਹੈ—ਮਾਨਸਕ, ਆਤਮਕ ਤੇ ਵਿਚਾਰਾਤਮਕ ਸਾਂਝ ਦੀ ਅਵਸਥਾ ਹੈ, ਇਕਸੁਰਤਾ ਦੀ ਅਵਸਥਾ। ਭਾਵ, ਕਿ ਮੁਕਤ ਆਤਮਾ ਦੀ ਸੁਤੰਤਰ ਹਸਤੀ ਕਾਇਮ ਰਹਿੰਦੀ ਹੈ, ਪਰ ਉਹ ਪਰਮਾਤਮਾ ਦੇ ਨਿਕਟ ਰਹਿੰਦੀ ਹੈ ਤੇ ਵਿਚਰਦੀ ਹੈ ਤੇ ਉਸ ਨਿਕਟਤਾ ਦਾ ਅਨੰਦ ਮਾਣਦੀ ਹੈ ਜੋ 'ਸਚਖੰਡ' ਵਿਚ ਬੈਠੀਆਂ ਆਤਮਾਵਾਂ ਮਾਣਦੀਆਂ ਹਨ ਤੇ ਜਿਸ ਲਈ 'ਚਰਨਾਂ ਵਿਚ ਨਿਵਾਸ' ਦੀ ਅਰਦਾਸ ਕੀਤੀ ਜਾਂਦੀ ਹੈ। ਜਿੰਨੇ ਤੀਕ ਸਭ ਕੁਝ 'ਆਕਰਖ' ਨਹੀਂ ਕੀਤਾ ਜਾਂਦਾ, ਇਹ 'ਮਿਲਾਪ ਅਵਸਥਾ' ਬਣੀ ਰਹਿੰਦੀ ਹੈ।

(ਅ)

ਇਸ ਪਉੜੀ ਵਿਚ ਦੂਜਾ ਬਲਵਾਨ ਦਾਰਸ਼ਨਕ ਵਿਚਾਰ ਇਹ ਹੈ ਕਿ ਕੇਵਲ ਪਰਮਾਤਮਾ-ਮਿਲਾਪ ਹੀ ਅਬਿਨਾਸ਼ੀ ਸੁਖ ਦਾ ਸਾਧਨ ਹੋ ਸਕਦਾ ਹੈ—'ਵਿਣੁ ਪ੍ਰਭ ਕਿਉ ਸੁਖੁ ਪਾਈਐ, ਦੂਜੀ ਨਾਹਿ ਜਾਇ' ਤੇ 'ਪ੍ਰਭ ਵਿਣੁ ਦੂਜਾ ਕੋ ਨਹੀ'। ਕਿਸੇ 'ਦੂਜੀ' ਹੋਰ ਥਾਂ ਤੋਂ ਅਬਿਨਾਸ਼ੀ ਸੁਖ ਦੀ ਪ੍ਰਾਪਤੀ ਨਹੀਂ ਹੈ—ਪਦਾਰਥਕ ਉੱਨਤੀ, ਬੌਧਿਕ ਉੱਨਤੀ ਜਾਂ ਕਿਸੇ ਹੋਰ ਸਾਧਨ ਨਾਲ, ਕਿਸੇ ਹੋਰ ਹਸਤੀ ਦੇ ਪ੍ਰੇਮ ਨਾਲ ਅਬਿਨਾਸ਼ੀ ਸੁਖ ਨਹੀਂ ਪ੍ਰਾਪਤ ਹੋ ਸਕਦਾ। ਕੇਵਲ ਪਰਮਾਤਮਾ ਹੀ ਪ੍ਰੇਮ ਸਰੂਪ, ਸੁਖ ਸਰੂਪ, ਰਸ ਸਰੂਪ ਤੇ ਤ੍ਰਿਪਤੀ ਸਰੂਪ ਹੈ ਭਾਵ ਉਹ ਸਤਿ, ਚਿੱਤ ਤੇ ਅਨੰਦ ਸਰੂਪ ਹੈ। 'ਸਤਿ' ਹੋਣ ਕਰਕੇ ਅਬਿਨਾਸ਼ੀ ਹੈ, ਚਿੱਤ ਹੋਣ ਕਰਕੇ ਹੀ ਮਨੁੱਖ ਲਈ ਸੋਚਦਾ ਹੈ ਤੇ ਉਸ ਦੀ ਮੁਕਤੀ ਦੇ ਸਾਧਨ ਉਪਜਾਂਦਾ ਹੈ ਤੇ ਅਨੰਦ ਸਰੂਪ ਹੈ ਇਸ ਲਈ ਉਸ ਦੀ ਨਿਕਟਤਾ ਆਤਮਾ ਨੂੰ ਅਬਿਨਾਸ਼ੀ ਅਨੰਦ ਦਿੰਦੀ ਹੈ। ਕੋਈ ਹੋਰ ਹਸਤੀ ਜਾਂ ਪ੍ਰਕਿਰਤੀ ਇਨ੍ਹਾਂ ਗੁਣਾਂ ਵਾਲੀ ਨਹੀਂ ਹੈ—'ਦੂਜੀ ਨਾਹੀ ਜਾਇ'। ਪ੍ਰਭੂ ਦੇ ਅਨੰਦ ਸਰੂਪ ਤੇ ਇਸ ਪਉੜੀ ਵਿਚ ਵਿਸ਼ੇਸ਼ ਬਲ ਹੈ।

'ਪ੍ਰੇਮ' ਦੇ ਚਮਤਕਾਰ ਨਾਲ ਇਹ ਨੇੜਤਾ ਪ੍ਰਾਪਤ ਹੁੰਦੀ ਹੈ। 'ਪ੍ਰੇਮ' ਹੀ ਪ੍ਰਭੂ ਹੈ ਕਿਉਂਕਿ 'ਪ੍ਰੇਮ' ਨੂੰ ਇੱਥੇ 'ਰਸੁ' ਕਿਹਾ ਹੈ, 'ਜਿੰਨੀ ਚਾਖਿਆ ਪ੍ਰੇਮ ਰਸੁ, ਸੇ ਤ੍ਰਿਪਤਿ ਰਹੇ ਆਘਾਇ'। ਪ੍ਰੇਮ ਰਸ ਹੈ, ਰਸ ਹੀ ਅਨੰਦ ਹੈ। ਪ੍ਰੇਮ ਕਰ ਸਕਣਾ ਹੀ ਸਦੀਵੀ ਅਨੰਦ ਹੈ ਤੇ ਇਹੋ ਮੁਕਤੀ ਹੈ। ਸਿੱਖ, ਰਾਜ ਨਹੀਂ ਚਾਹੁੰਦਾ, ਮੁਕਤੀ ਨਹੀਂ ਚਾਹੁੰਦਾ, ਪ੍ਰੀਤਿ ਚਾਹੁੰਦਾ ਹੈ ਚਰਨ ਕਮਲਾਂ ਦੀ।

'ਪ੍ਰਭੂ' ਕੀ ਹੈ ਤੇ 'ਮੁਕਤੀ' ਕੀ ਹੈ—ਇਨ੍ਹਾਂ ਦਾ ਪੂਰਾ ਸੁਝਾਓ ਪਿੱਛੇ ਦਿੱਤੇ ਸ਼ਬਦ 'ਨਾ ਓਹੁ ਮਰਤਾ ਨਾ ਹਮ ਡਰਿਆ' ਵਿਚ ਹੈ।

*****

## ੯. ਕਤਿਕਿ

ਕਤਿਕਿ ਕਰਮ ਕਮਾਵਣੇ, ਦੋਸੁ ਨ ਕਾਹੂ ਜੋਗੁ॥
ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ॥
ਵੇਮੁਖ ਹੋਏ ਰਾਮ ਤੇ, ਲਗਨਿ ਜਨਮ ਵਿਜੋਗ॥
ਖਿਨ ਮਹਿ ਕਉੜੇ ਹੋਇ ਗਏ, ਜਿਤੜੇ ਮਾਇਆ ਭੋਗ॥
ਵਿਚੁ ਨ ਕੋਈ ਕਰਿ ਸਕੈ, ਕਿਸ ਥੈ ਰੋਵਹਿ ਰੋਜ॥
ਕੀਤਾ ਕਿਛੂ ਨ ਹੋਵਈ, ਲਿਖਿਆ ਧੁਰਿ ਸੰਜੋਗ॥
ਵਡਭਾਗੀ ਮੇਰਾ ਪ੍ਰਭੁ ਮਿਲੈ, ਤਾਂ ਉਤਰਹਿ ਸਭਿ ਬਿਓਗ॥
ਨਾਨਕ ਕਉ ਪ੍ਰਭ ਰਾਖਿ ਲੇਹਿ, ਮੇਰੇ ਸਾਹਿਬ ਬੰਦੀ ਮੋਚ॥
ਕਤਿਕ ਹੋਵੈ ਸਾਧ ਸੰਗੁ, ਬਿਨਸਹਿ ਸਭੇ ਸੋਚ॥ ੯॥

### ਸ਼ਬਦਾਰਥ

ਬਾਰਹਮਾਹ ਦੀ ਇਸ ਪਉੜੀ ਦੇ ਸ਼ਬਦੀ ਸਰਲ ਅਰਥ ਇਸ ਤਰ੍ਹਾਂ ਹੋਣਗੇ :—

(੧) ਇਸ ਜੀਵਨ ਵਿਚ (ਕਤਿਕਿ) ਮਨੁੱਖ ਆਪਣੇ ਕਰਮਾਂ ਦੇ ਅਪਣੇ ਉੱਤੇ ਹੁੰਦੇ ਪ੍ਰਤਿਕਰਮਾਂ ਦਾ ਜ਼ਿੰਮੇਵਾਰ ਹੈ ਤੇ ਪ੍ਰਤਿਕਰਮ ਵਜੋਂ ਪ੍ਰਾਪਤ ਹੋਏ ਦੁਖ ਲਈ ਜ਼ਿੰਮੇਵਾਰੀ ਜਾਂ ਦੋਸ਼ ਕਿਸੇ ਹੋਰ ਨੂੰ ਨਹੀਂ ਸੌਂਪ ਸਕਦਾ।

(੨) (ਦੋਸ਼ੀ ਕਰਮ ਰੋਗੀ ਮਨ ਵਿਚੋਂ ਪੈਦਾ ਹੁੰਦੇ ਹਨ ਤੇ) ਮਨ ਪਰਮਾਤਮਾ ਨੂੰ ਭੁੱਲ ਜਾਣ ਕਰਕੇ ਰੋਗ ਗ੍ਰਸਤ ਹੋ ਜਾਂਦਾ ਹੈ।

(੩) (ਪਰਮਾਤਮਾ ਨੂੰ ਕੋਈ ਮਨੁੱਖ ਭੁੱਲਦਾ ਹੈ ਤਦ ਹੈ ਜਦੋਂ ਉਹ ਮਾਇਆ ਦੀ ਖਿੱਚ ਵਿਚ ਆ ਜਾਂਦਾ ਹੈ ਤੇ) ਪਰਮਾਤਮਾ ਤੋਂ (ਮਾਇਆ ਦੀ ਖ਼ਾਤਰ) ਬੇਮੁਖ ਹੋ ਜਾਂਦਾ ਹੈ। (ਇਕ ਵਾਰੀ ਇਹ ਬੇ-ਮੁਖਤਾ ਜੀਵਨ ਵਿਚ ਆ ਜਾਣ ਕਰਕੇ) ਕਈ ਜਨਮ (ਗੇੜ ਵਿਚ ਰਹਿਣਾ ਪੈਂਦਾ ਹੈ) ਤੇ ਪਰਮਾਤਮਾ ਤੋਂ ਵਿਛੋੜਾ ਬਣਿਆ ਰਹਿੰਦਾ ਹੈ।

(੪) (ਮਾਇਆ ਦੀ ਪਕੜ ਵਿਚ ਆਏ ਮਨੁੱਖ ਦਾ, ਹਰ ਜਨਮ ਨਿਰਾਰਥ ਜਾਂਦਾ ਹੈ ਕਿਉਂਕਿ ਮਾਇਆ ਨਾਲ ਨਹੀਂ ਚੱਲਦੀ, ਤੇ ਜਦ ਹੀ ਮੌਤ ਆਉਂਦੀ ਹੈ) ਮਾਇਆ ਦੇ ਸਾਰੇ ਸਾਮਾਨ ਫਿੱਕੇ ਤੇ ਦੁਖਦਾਈ ਬਣ ਜਾਂਦੇ ਹਨ।

(੫) (ਮੌਤ ਮਗਰੋਂ ਮਾਇਆ ਕਾਰਨ, ਜੋ ਪਾਪ ਕੀਤੇ ਸਨ ਉਨ੍ਹਾਂ ਦੀ ਸਜ਼ਾ ਮਿਲਦੀ ਹੈ ਤੇ) ਉਸ ਸਜ਼ਾ ਤੋਂ ਬਚਾਉਣ ਦੇ ਕੋਈ ਸਮਰੱਥ ਵਿਚੋਲਾ ਨਹੀਂ ਹੈ ਤੇ ਇਸ ਲਈ ਆਤਮਾ ਲਈ ਸਦੀਵੀ ਰੋਣਾ ਬਣਿਆ ਰਹਿੰਦਾ ਹੈ।

(੬) ਕੋਈ ਜਤਨ ਮਨੁੱਖ ਨੂੰ ਇਸ ਦੁਖੀ ਹਾਲਤ 'ਚੋਂ ਕੱਢ ਨਹੀਂ ਸਕਦਾ (ਕੀਤਾ

ਕਿਛੁ ਨ ਹੋਵਈ) ਕਿਉਂਕਿ ਇਹ ਅਟੱਲ ਨਿਯਮ ਹੈ (=ਲਿਖਿਆ ਧੁਰਿ ਸੰਜੋਗ) (ਕਿ ਹਰ ਕਰਮ ਆਪਣਾ ਪ੍ਰਤੀਕਰਮ ਪੈਦਾ ਕਰੇ ਤੇ ਪਾਪ ਕਰਮ ਦੁਖ ਪੈਦਾ ਕਰੇ)।

(੭) (ਜਿਤਨੇ ਤੀਕ ਮਾਇਆ ਦੀ ਪਕੜ ਹੱਟਦੀ ਨਹੀਂ ਤੇ ਪਰਮਾਤਮਾ ਦਾ ਮਿਲਾਪ ਨਹੀਂ ਹੁੰਦਾ, ਇਹ ਹਾਲਤ ਰਹੇਗੀ), ਹਾਂ, ਖ਼ੁਸ਼ਕਿਸਮਤੀ ਨਾਲ ਐਸਾ ਅਵਸਰ ਆ ਬਣੇ (=ਸਾਧ ਸੰਗ ਦਾ ਅਵਸਰ) ਜਿਸ ਕਾਰਨ ਪਰਮਾਤਮਾ ਦਾ ਮਿਲਾਪ ਹੋਵੇ (ਤੇ ਬੇਮੁਖਤਾ ਦੂਰ ਹੋਵੇ ਤੇ ਮਾਇਆ ਦੀ ਪਕੜ ਹਟੇ) ਤਾਂ ਜਨਮ-ਜਨਮਾਂਤਰਾਂ ਦੇ ਵਿਛੋੜੇ ਮੁੱਕਦੇ ਹਨ।

(੮) (ਤਾਂ ਤੇ) ਹੇ ਮੇਰੇ ਮਾਲਕ, ਮੈਨੂੰ ਹੱਥ ਦੇ ਕੇ ਮਾਇਆ ਦੇ ਪ੍ਰਭਾਵ ਤੋਂ ਬਚਾ ਲੈ (ਤੇ ਇਸ ਦੀ ਪਕੜ ਤੋਂ ਮੇਰੀ ਖ਼ਲਾਸੀ ਕਰ); ਤੂੰ ਮਾਇਆ ਦੇ ਪ੍ਰਭਾਵ ਤੋਂ ਬਚਾਣ ਦੇ ਸਮਰੱਥ ਹੈਂ (=ਬੰਦੀ ਮੋਚ)।

(੯) (ਜਿੰਨੇ ਤੀਕ ਮੈਂ ਮਾਇਆ ਦਾ ਕੈਦੀ-ਬੰਦੀ ਹਾਂ ਇੰਨੇ ਤੀਕ ਮੇਰਾ ਦੁਖ, ਕਲੇਸ਼ ਤੇ ਚਿੰਤਾ=ਸੋਚ ਨਾਸ਼ ਨਹੀਂ ਹੋ ਸਕਦੇ) ਤੂੰ ਮੈਨੂੰ ਸਾਧ ਸੰਗ (=ਗੁਰੂ ਮਿਲਾਪ) ਦਾ ਅਵਸਰ ਦੇਹ (ਤਾਂ ਜੋ ਉਸ ਰਾਹੀਂ ਤੇਰਾ ਮਿਲਾਪ ਹੋਵੇ) ਤੇ ਮੇਰਾ ਕਲੇਸ਼ ਜੋ ਤੇਰੇ ਤੋਂ ਬੇਮੁਖਤਾ ਕਰਕੇ ਤੇ ਮਾਇਆ ਦੀ ਕੈਦ ਕਰਕੇ ਮੈਨੂੰ ਪ੍ਰਾਪਤ ਹੋ ਰਿਹਾ ਹੈ), ਦੂਰ ਹੋਵੇ।

## ਭਾਵਾਰਥ

ਸੋ ਪਉੜੀ ਦਾ ਮਜ਼ਮੂਨ ਬਿਲਕੁਲ ਬਾਕਾਇਦਾ ਚਲਦਾ ਹੈ ਤੇ ਇਸ ਵਿਚ ਬੌਧਿਕ ਨਿਪੁੰਨਤਾ ਵਿਗਿਆਨਕ ਸੀਮਾ ਤੱਕ ਮੌਜੂਦ ਹੈ ਤੇ ਇਸ ਦੇ ਬੁਨਿਆਦੀ ਤੱਤ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਸ ਪਉੜੀ ਵਿਚ ਜੀਵਨ ਸਬੰਧਿਤ, ਸੁਭਾਵਕ ਤੇ ਮਨੋਵਿਗਿਆਨ ਆਧਾਰਿਤ ਸਿਧਾਂਤ ਇਸ ਪ੍ਰਕਾਰ ਹਨ :—

(੧) ਹਰ ਮਨੁੱਖ ਅੰਦਰ ਸੁਤੰਤਰਤਾ (=ਬੰਦੀ ਮੋਚ=ਮੁਕਤ=ਪਰ ਧੀਨ ਨਾ ਹੋਣ) ਦਾ ਜੀਵਨ ਜੀਣ ਦੀ ਸੁਭਾਵਕ ਲੋਚਾ ਹੈ ਤੇ ਸੁਤੰਤਰਤਾ ਦਾ ਉੱਚੇ ਤੋਂ ਉੱਚਾ ਮਿਆਰ ਪਰਮਾਤਮਾ ਹੈ (=ਸਾਹਿਬ ਬੰਦੀ ਮੋਚ) ਜੋ ਆਪ ਕਿਸੇ ਦੀ ਕੈਦ ਵਿਚ ਨਹੀਂ ਹੈ ਤੇ ਹੋਰਾਂ ਨੂੰ ਸੁਤੰਤਰਤਾ ਦਿਵਾਣ ਦੇ ਸਮਰੱਥ ਹੈ। ਸੁਤੰਤਰਤਾ ਦਾ ਜੀਵਨ ਇਸ ਲਈ ਮਨੁੱਖ ਜੀਣਾ ਚਾਹੁੰਦਾ ਹੈ ਕਿ ਇਸ ਤਰ੍ਹਾਂ ਉਸ ਨੂੰ ਸੁਖ ਪ੍ਰਾਪਤ ਹੁੰਦਾ ਹੈ ਤੇ ਸੁਖ ਵੀ ਉਸ ਦੀ ਸੁਭਾਵਕ ਲੋਚਾ ਹੈ। ਮਨੁੱਖ ਨੂੰ ਕਿਤੇ ਫਿਰ ਇਹ ਜਾਪਣ ਲੱਗ ਪੈਂਦਾ ਹੈ ਕਿ ਸੁਤੰਤਰਤਾ (ਮਾਇਆ ਤੋਂ ਸੁਤੰਤਰਤਾ, ਵਿਸ਼ਿਆਂ ਤੋਂ ਸੁਤੰਤਰਤਾ, ਇਖ਼ਲਾਕੀ ਕਮਜ਼ੋਰੀਆਂ ਤੋਂ ਸੁਤੰਤਰਤਾ—ਜਨਮ ਮਰਨ ਦੇ ਗੇੜ ਤੋਂ ਸੁਤੰਤਰਤਾ) ਤੇ ਸੁਖ ਇਕੋ ਹੀ ਚੀਜ਼ ਹਨ। ਕਿਤੇ ਉਸ ਨੂੰ ਇਹ ਵੀ ਜਾਪਣ ਲੱਗ ਪੈਂਦਾ ਹੈ ਕਿ ਵਿਸ਼ੇ ਭੋਗ ਤੇ ਹੋਰ ਮਾਇਕ ਭੋਗ ਤੋਂ ਸੁਖ ਮਿਲਦਾ ਹੈ।

ਇੱਥੇ ਆ ਕੇ ਇਸ ਨੂੰ ਟਪਲਾ ਲੱਗ ਜਾਂਦਾ ਹੈ ਤੇ ਉਹ ਮਾਇਕ ਸੁਖਾਂ ਨੂੰ ਅਸਲੀ

ਸੁਖ ਮੰਨ ਲੈਂਦਾ ਹੈ। ਸੁਖ ਤਾਂ ਮਾਇਕ ਕਮਜ਼ੋਰੀਆਂ ਤੋਂ ਸੁਤੰਤਰ ਹੋਣ ਕਰਕੇ ਸੀ; ਪਰ ਹੁਣ ਮਨੁੱਖ ਸੁਤੰਤਰਤਾ ਗਵਾ ਦਿੰਦਾ ਹੈ ਤੇ ਮਾਇਆ ਦੇ ਇਕੱਠੇ ਕਰਨ ਵਿਚ ਤੇ ਇਸ ਦੇ ਹੋਰ ਭੋਗ ਭੋਗਣ ਵਿਚ ਲੱਗ ਪੈਂਦਾ ਹੈ ਤੇ ਇਸ ਤਰ੍ਹਾਂ ਉਹ ਪਰਮਾਤਮਾ (=ਸੁਤੰਤਰਤਾ) ਜੋ ਇਖ਼ਲਾਕੀ ਜੁੱਅਰਤ ਕਰ ਕੇ ਸੀ, ਉਸ ਤੋਂ ਬੇਮੁੱਖ ਹੋ ਜਾਂਦਾ ਹੈ ਤੇ ਮਾਇਆ ਇਕੱਠੀ ਕਰਨ ਦੇ ਯਤਨ ਵਿਚ ਲੋੜੀਂਦੇ ਕੁਕਰਮ ਦੀ ਕੈਦ ਵਿੰਚ ਫਸ ਜਾਂਦਾ ਹੈ।

(੨) ਇਸ ਤਰ੍ਹਾਂ ਮਨੁੱਖ ਮਾਇਆ ਦੀ ਕੈਦ (=ਬੰਦੀ) ਵਿਚ ਫਸ ਜਾਂਦਾ ਹੈ। ਮਾਇਆ ਦੀ ਕੈਦ ਤੋਂ ਭਾਵ ਮਾਇਆ ਦੀ ਖ਼ਾਤਰ ਕੀਤੇ ਕਰਮ ਹਨ ਜੋ ਦੁਖ ਪੈਦਾ ਕਰਦੇ ਹਨ (=ਕਤਿਕਿ ਕਰਮ ਕਮਾਵਣੇ, ਦੋਸੁ ਨ ਕਾਹੂ ਜੋਗੁ) ਤੇ ਜੋ ਮਨੁੱਖ ਨੂੰ ਆਵਾਗਵਨ (=ਅਪੂਰਨਤਾ=ਸਦਾਚਾਰਕ ਕਮਜ਼ੋਰੀਆਂ) ਵਿਚ ਪਾ ਦਿੰਦੇ ਹਨ ਤੇ ਉਸ ਨੂੰ ਦੁਖੀ ਕਰਦੇ ਹਨ। ਮਨੁੱਖ ਮਾਇਆ ਦੀ ਖ਼ਾਤਿਰ ਪਾਪ ਕਰਦਾ ਹੈ ਤੇ ਇਸ ਤਰ੍ਹਾਂ ਉਸ ਦੇ ਜੀਵਨ ਵਿਚ ਗਿਰਾਵਟ ਪੈਦਾ ਹੁੰਦੀ ਹੈ। ਇਹੋ ਦੁਖ ਦਾ ਕਾਰਨ ਹੈ (=ਸੋਚ)।

ਮਨੁੱਖ ਨੇ ਤਾਂ ਸਮਝਿਆ ਸੀ ਕਿ ਇਹ ਮਾਇਆ ਤੇ ਇਸ ਤੋਂ ਪ੍ਰਾਪਤ ਹੋਣ ਵਾਲੇ ਸੁਖ ਸਦੀਵੀ ਹਨ ਪਰ ਜਿਉਂ ਹੀ ਮੌਤ ਹੁੰਦੀ ਹੈ, ਉਸ ਦੇ ਪੱਲੇ ਕੁਝ ਨਹੀਂ ਰਹਿੰਦਾ। ਪਰ ਜਿਸ ਮਨੁੱਖ ਨੇ ਮਾਇਆ ਖ਼ਾਤਿਰ ਪਾਪ ਨਾ ਕਰਦਿਆਂ ਹੋਇਆਂ ਆਪਣਾ ਆਚਰਨ ਕਾਇਮ ਰੱਖਿਆ ਹੈ, ਉਹ ਆਪਣੀ ਇਸ ਸਦਾਚਾਰਕ ਤੇ ਆਤਮਕ ਦਸ਼ਾ ਨੂੰ ਮੌਤ ਮਗਰੋਂ ਵੀ ਨਾਲ ਲੈ ਜਾਂਦਾ ਹੈ, ਭਾਵ ਇਹ ਕੀਤੀ ਹੋਈ ਸਦਾਚਾਰਕ ਉੱਨਤੀ ਆਤਮਾ ਦੇ ਨਾਲ ਰਹਿੰਦੀ ਹੈ ਤੇ ਮਾਇਆਧਾਰੀ ਦੀ ਆਤਮਕ ਤੇ ਸਦਾਚਾਰਕ ਗਿਰਾਵਟ ਉਸ ਦੇ ਨਾਲ ਰਹਿੰਦੀ ਹੈ। ਪਹਿਲੀ ਪ੍ਰਾਪਤੀ ਸੁਖ ਪੈਦਾ ਕਰਦੀ ਹੈ ਤੇ ਦੂਜੀ ਦੁਖ, ਪਹਿਲੀ ਪ੍ਰਾਪਤੀ ਹੀ ਸੁਤੰਤਰਤਾ ਦੇ ਪ੍ਰਭੂ ਮਿਲਾਪ ਦੀ ਅਵਸਥਾ ਹੈ ਤੇ ਦੂਜੀ ਹਾਲਤ ਹੀ ਬੰਦੀ ਤੇ ਬੇਮੁਖਤਾ ਦੀ ਸੂਚਕ ਹੈ।

(੩) ਮਨੁੱਖ ਕੈਦ ਤਾਂ ਹੋ ਸਕਦਾ ਹੈ ਪਰ ਬੇਵੱਸ ਨਹੀਂ ਹੋ ਸਕਦਾ, ਕਿਉਂਕਿ ਮਨੁੱਖ ਦੇ ਅੰਦਰ ਵੀ 'ਬੰਦੀ ਮੋਚ' ਦੀ ਸੱਤਾ ਹੈ ਤੇ 'ਮਾਇਆ' ਵੀ ਤਾਂ ਉਸੇ ਦੀ 'ਦਾਸੀ' ਹੈ। ਮਨੁੱਖ ਦੇ ਅੰਦਰ ਸੁਰਤਿ, ਮਨ ਤੇ ਬੁੱਧ ਹੈ ਤੇ ਪਰਮਾਤਮਾ ਦੀ ਅਗਵਾਈ ਉਸ ਨੂੰ ਹਰ ਵਕਤ ਪ੍ਰਾਪਤ ਹੈ। ਉਹ ਜਤਨ ਕਰਕੇ ਹਰ ਗਿਰਾਵਟ ਵਿਚੋਂ ਨਿਕਲ ਸਕਦਾ ਹੈ; ਜਿਵੇਂ ਗਿਰਾਵਟ ਵਿਚ ਪੈਣ ਦੇ ਸਾਧਨ ਉਸ ਦੇ ਅੰਦਰ ਹਨ ਤਿਵੇਂ ਇਸ ਵਿਚੋਂ ਨਿਕਲਣ ਦੇ ਸਾਧਨ ਵੀ ਉਸ ਅੰਦਰ ਹਨ। ਉਹ ਮੁੜ ਸੁਤੰਤਰ ਹੋ ਸਕਦਾ ਹੈ। ਕਿਵੇਂ? ਇਹ ਉਸ ਨੂੰ ਧਰਮ ਦੱਸਦਾ ਹੈ।

## ਧਰਮਾਰਥ

ਮਨੁੱਖ ਮਾਇਆ ਦਾ ਕੈਦੀ ਤਾਂ ਬਣ ਗਿਆ, ਪਰ ਧਰਮ ਦਾ ਆਸ਼ਾ ਮਨੁੱਖਤਾ ਨੂੰ ਸੁਤੰਤਰਤਾ ਦੇਣਾ ਹੈ ਤੇ ਪੂਰਨ ਸੁਤੰਤਰਤਾ ਦਾ ਭੇਦ ਆਪਣੀਆਂ ਕਮਜ਼ੋਰੀਆਂ

ਤੇ ਵਿਸ਼ਈ-ਇੱਛਾਵਾਂ ਤੋਂ ਸੁਤੰਤਰ ਹੋਣ ਵਿਚ ਹੀ ਹੈ। ਧਰਮ ਚਾਹੁੰਦਾ ਹੈ ਕਿ ਮਨੁੱਖ ਸੁਤੰਤਰ ਹੋਵੇ, ਪਰਮਾਤਮਾ ਵੀ ਚਾਹੁੰਦਾ ਹੈ ਕਿ ਮਨੁੱਖ ਸੁਤੰਤਰ ਹੋਵੇ। ਪਰਮਾਤਮਾ ਹੀ ਮਨੁੱਖ ਨੂੰ ਸੁਤੰਤਰ ਕਰਨ ਲਈ 'ਬਿਧ' ਬਣਾਉਂਦਾ ਹੈ। ਉਹ 'ਬਿਧ' ਇਕ ਪੂਰਨ ਅਸੂਲ ਹੈ, ਇਕ ਧਰਮ ਹੈ। ਉਹ 'ਬਿਧ' ਪਰਮਾਤਮਾ ਨੇ ਸਾਰੀ ਮਨੁੱਖਤਾ ਲਈ ਸਥਾਪਨ ਕੀਤੀ ਹੋਈ ਹੈ ਤੇ ਹਰ ਸਮੇਂ ਉਸ 'ਬਿਧ' ਨੂੰ ਸਥਾਪਿਤ ਰੱਖਦਾ ਹੈ। ਉਹ 'ਬਿਧ' ਹੈ ਸਾਧ ਮਿਲਾਪ ਤੇ ਗੁਰੂ ਮਿਲਾਪ (=ਸਾਧ ਸੰਗੁ=ਸਾਧੁ=ਪੂਰਨਤਾ ਨੂੰ ਪੁੱਜਿਆ ਮਨੁੱਖ ਜੋ ਆਪਣੇ ਆਪ ਨੂੰ ਹਰ ਤਰ੍ਹਾਂ ਸਾਧ ਸਕਿਆ ਹੈ, ਠੀਕ ਕਰ ਸਕਿਆ ਹੈ)।

'ਗੁਰੂ' 'ਬਾਣੀ' ਦਾ ਸੂਚਕ ਹੈ ਤੇ 'ਬਾਣੀ' 'ਗਿਆਨ' ਦੀ ਸੂਚਕ ਹੈ। ਸੋ ਕੇਵਲ ਪੂਰਨ ਗਿਆਨ ਹੀ ਮਨੁੱਖ ਨੂੰ ਮਾਇਆ ਦੀ ਕੈਦ ਵਿਚੋਂ ਆਜ਼ਾਦ ਕਰ ਸਕਦਾ ਹੈ। ਆਜ਼ਾਦ ਕੋਈ ਤਦ ਹੀ ਹੁੰਦਾ ਹੈ ਜੇ ਪਹਿਲਾਂ ਉਸ ਨੂੰ ਪਤਾ ਲੱਗੇ ਕਿ ਉਹ ਪਰਾਧੀਨ ਹੈ ਤੇ ਉਸ ਨੂੰ ਇਹ ਗਿਆਨ ਹੋਵੇ ਕਿ ਉਸ ਨੇ ਜਿਸ ਦੀ ਪਰਾਧੀਨਤਾ ਸਵੀਕਾਰ ਕੀਤੀ ਹੋਈ ਹੈ ਉਹ ਤੇ ਇਕ 'ਦਾਸੀ' ਹੈ ਜਿਸ ਦਾ ਬਾਹਰਲਾ ਰੂਪ ਬੜਾ ਸੁੰਦਰ ਹੈ, ਪਰ ਜਿਸ ਅੰਦਰ ਕਰੂਪਤਾ ਹੈ ਤੇ 'ਦਾਸਿ ਸਲਾਮੁ ਕਰਤ ਕਤ ਸੋਭਾ' (ਗਉੜੀ ਮਹਲਾ ੫—੧੯੫)

ਪ੍ਰਭੂ ਤੋਂ 'ਬੇਮੁੱਖਤਾ' ਕੀ ਹੈ ਤੇ 'ਦਾਸਿ-ਸਲਾਮੁ' ਕੀ ਹੈ?

ਗਉੜੀ ਮਹਲ ੫ ॥

ਜਿਸ ਦਾ ਦੀਆ ਪੈਨੈ ਖਾਇ ॥
ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥
ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥
ਕਉਡੀ ਬਦਲੇ ਰਤਨ ਤਿਆਗਹਿ ॥
ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥
ਦਾਸਿ ਸਲਾਮੁ ਕਰਤ ਕਤ ਸੋਭਾ ॥
ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥
ਜਿਨਿ ਦੀਏ ਤਿਸਹਿ ਨਾ ਜਾਨ ॥
ਕਹੁ ਨਾਨਕ ਹਮ ਲੂਣ ਹਰਾਮੀ ॥
ਬਖਸਿ ਲੇਹੁ ਪ੍ਰਭ ਅੰਤਰਜਾਮੀ ॥ ੧੪੫ ॥ (ਪੰਨਾ ੧੯੫)

ਸੋ 'ਗੁਰਬਾਣੀ' ਦਾ ਵਿਚਾਰ ਮਨੁੱਖ ਅੰਦਰ ਸੁਤੰਤਰਤਾ ਦਾ ਅਹਿਸਾਸ ਪੈਦਾ ਕਰਦਾ ਹੈ ਤੇ ਪਰਾਧੀਨਤਾ ਤੋਂ ਗਿਲਾਨੀ ਉਪਜਾਂਦਾ ਹੈ। 'ਸਤਿ' ਦਾ ਗਿਆਨ ਮਨੁੱਖ ਨੂੰ ਬਾਣੀ ਤੋਂ ਪ੍ਰਾਪਤ ਹੁੰਦਾ ਹੈ ਤੇ ਇਸ ਪਉੜੀ ਵਿਚ ਸੱਚਾਈ ਇਹ ਹੈ ਕਿ ਕੇਵਲ ਪ੍ਰਭੂ ਨਾਲ ਜੁੜੇ ਰਹਿਣ ਕਰਕੇ ਹੀ ਸੁਤੰਤਰਤਾ ਹੈ ਤੇ ਇਹੋ ਸੁਖ ਦਾ ਕਾਰਨ ਹੈ। ਭਾਵ, ਉੱਚਾ, ਇਖ਼ਲਾਕੀ ਤੇ ਆਤਮਕ ਜੀਵਨ ਹੀ ਸੁਤੰਤਰਤਾ ਹੈ

ਤੇ ਸੁਖ ਦਾ ਸਾਧਨ ਹੈ, ਪਾਪ ਤੇ ਕੁਕਰਮ ਦਾ ਜੀਵਨ (ਮਾਇਆ ਦਾ) ਦੁਖ ਤੇ ਪਰਾਧੀਨਤਾ ਹੈ।

'ਬਾਣੀ' ਫਿਰ, ਉਹ ਆਚਰਨ ਪੈਦਾ ਕਰਨ ਦੀ ਜਾਚ ਸਿਖਾਂਦੀ ਹੈ। ਇਹ ਗਿਆਨ ਦਾ ਦੂਜਾ ਪੱਖ ਹੈ। ਬਾਣੀ ਗਿਰਾਵਟ ਦੇ ਕਾਰਨਾਂ ਤੋਂ ਸੁਚੇਤ ਕਰਦੀ ਹੈ।

'ਨਾਮ' ਤੇ 'ਸ਼ਬਦ' ਇਕ ਜੀਵਨ ਜਾਚ ਹੈ—ਇਕ ਮਾਨਸਕ, ਆਤਮਕ, ਸਦਾਚਾਰਕ ਪੱਧਰ ਹੈ ਜੋ ਪ੍ਰਭੂ-ਪਿਆਰ, ਸੁਤੰਤਰਤਾ ਦੇ ਪਿਆਰ (ਸਿਮਰਨ) ਵਿਚੋਂ ਹੀ ਪੈਦਾ ਹੁੰਦਾ ਹੈ। ਸਮੁੱਚੇ ਤੌਰ 'ਤੇ ਉਸ ਆਚਰਨ ਜਾਂ ਨਾਮ-ਸ਼ਬਦ ਵਾਲੀ ਸ਼ਖ਼ਸੀਅਤ ਦੇ ਗੁਣ ਜਤੁ, ਧੀਰਜੁ, ਮਤਿ, ਵੇਦੁ, ਭਉ, ਤਪੁ, ਭਾਉ ਹਨ। (ਵੇਖੋ ਜਪੁ, ੩੮)।

ਇਹ ਭਾਵ ਹੈ : 'ਕਤਕਿ ਹੋਵੈ ਸਾਧ ਸੰਗੁ, ਬਿਨਸਹਿ ਸਭੇ ਸੋਚ॥' ਸਿੱਖ ਧਰਮ ਦੀ ਵੱਡੀ ਚੂਲ ਗੁਰਬਾਣੀ ਹੈ (=ਗੁਰਪ੍ਰਸਾਦਿ)। 'ਬਾਣੀ' ਦੀ ਵਿਚਾਰ ਹੀ ਮਾਇਆ ਦੀ ਕੈਦ ਵਿਚ ਪੈ ਗਈ ਆਤਮਾ ਨੂੰ ਸੁਤੰਤਰਤਾ ਤੀਕ ਲੈ ਜਾਂਦੀ ਹੈ ਤੇ ਮਾਇਆ ਦੀ ਲੋਚਾ ਲਈ ਆ ਗਈ ਗਿਰਾਵਟ ਤੋਂ ਸੁਤੰਤਰ ਕਰਦੀ ਹੈ।

## ਸ਼ਸਤ੍ਰਾਰਥ

ਇਸ ਪਉੜੀ ਦੇ ਦਾਰਸ਼ਨਕ ਸਿਧਾਂਤ ਇਸ ਪ੍ਰਕਾਰ ਹਨ :—

(੧) ਪਰਮਾਤਮਾ ਦਾ ਰੂਪ ਸੁਤੰਤਰਤਾ ਹੈ। ਉਹ 'ਸੈਭੰ' ਹੈ ਭਾਵ ਜਨਮ ਕਰਕੇ ਕਿਸੇ ਹੋਰ ਚੀਜ਼ ਵਿਚੋਂ ਨਹੀਂ ਪੈਦਾ ਹੋਇਆ, ਸਮੇਂ ਤੋਂ ਸੁਤੰਤਰ ਹੈ—'ਅਕਾਲ' ਹੈ ਤੇ 'ਸਥਾਨ' ਤੋਂ ਸੁਤੰਤਰ ਹੈ ਕਿਉਂਕਿ 'ਜਾਤਿ ਮਹਿ ਜੋਤਿ' ਹੈ, ਸਰਬ ਵਿਆਪੀ ਹੈ। ਸ਼ਕਤੀ ਕਰਕੇ ਸੁਤੰਤਰ ਹੈ—ਕਿਸੇ ਹੋਰ ਪਾਸੋਂ ਸ਼ਕਤੀ ਨਹੀਂ ਲੈਂਦਾ, ਸਲਾਹ ਨਹੀਂ ਲੈਂਦਾ। 'ਗੁਣਾਂ' ਕਰਕੇ ਸੁਤੰਤਰ ਹੈ—'ਤੇਹਾ ਕੋਈ ਨ ਸੁਝਈ ਜਿ ਤਿਸੁ ਗੁਣ ਕੋਇ ਕਰੇ', ਉਹ ਆਪ ਹੀ ਆਪਣੇ ਗੁਣਾਂ ਦਾ ਆਧਾਰ ਹੈ। ਪਰ ਇਸ ਪਉੜੀ ਵਿਚੋਂ ਇਹ ਪਤਾ ਵਿਸ਼ੇਸ਼ ਕਰਕੇ ਲੱਗਦਾ ਹੈ ਕਿ ਉਹ 'ਮਾਇਆ' (matter) ਤੋਂ ਸੁਤੰਤਰ ਹੈ ਪਰ 'ਮਾਇਆ' ਉਸ ਤੋਂ ਸੁਤੰਤਰ ਨਹੀਂ ਹੈ ਕਿਉਂਕਿ ਉਹ ਮਨੁੱਖ ਨੂੰ 'ਮਾਇਆ' ਦੀ ਪਕੜ ਤੋਂ ਬਚਾ ਸਕਦਾ ਹੈ—ਉਹ 'ਨਿਰੰਜਨ' ਹੈ, ਨਿਰੰਜਨ ਦਾ ਭਾਵ ਮਾਇਆ ਤੋਂ ਸੁਤੰਤਰਤਾ ਹੀ ਹੈ। ਪਰਮਾਤਮਾ ਸੁਤੰਤਰ ਹੈ।

(੨) ਮਨੁੱਖ ਦੀ ਪਰਮਾਤਮਾ ਨਾਲ ਨੇੜਤਾ—ਜੋ ਸੁਖ ਦਾ ਕਾਰਨ ਹੈ—ਮਨੁੱਖ ਦੇ ਸੁਤੰਤਰ ਹੋਣ ਨਾਲ ਹੀ ਹੋ ਸਕਦੀ ਹੈ। ਸੁਤੰਤਰਤਾ ਪਰਮਾਤਮਾ ਦਾ ਸੁਭਾਅ ਹੈ ਤੇ ਸੁਤੰਤਰਤਾ ਮਨੁੱਖ ਦਾ ਸੁਭਾਅ ਬਣੇ। ਸੁਤੰਤਰਤਾ ਚੀਜ਼ ਹੀ ਸੁਭਾਅ ਦੀ ਹੈ, ਬਾਹਰਲੀ ਸਰੀਰਕ ਦਸ਼ਾ ਦੀ ਨਹੀਂ ਹੈ। ਸੁਤੰਤਰਤਾ ਮਨ ਦੀ ਇਕ ਦਸ਼ਾ ਹੈ ਜੋ ਤੱਤੀ ਲੋਹ 'ਤੇ, ਉਬਦਲੀ ਦੇਗ ਵਿਚ, ਚਾਂਦਨੀ ਚੌਂਕ ਵਿਚ ਲਿਸ਼ਕਦੀ ਤਲਵਾਰ ਥੱਲੇ, ਖੋਪਰੀ ਉਤਾਰਦੀ ਰੰਬੀ ਥੱਲੇ, ਉਸਰਦੀ ਦੀਵਾਰ ਵਿਚ ਤੇ ਵਰ੍ਹਦੀਆਂ ਗੋਲੀਆਂ ਤੇ ਬਦਲਦੇ ਭੱਠਾਂ ਵਿਚ ਮਨੁੱਖਾਂ ਨੂੰ ਸੁਤੰਤਰ ਰੱਖਦੀ ਹੈ, ਭੈ ਤੋਂ ਸੁਤੰਤਰ,

ਦੁਖ ਤੋਂ ਸੁਤੰਤਰ, ਲਾਲਚ ਤੇ ਕਮਜ਼ੋਰੀ ਤੋਂ ਸੁਤੰਤਰ। ਸੁਤੰਤਰਤਾ ਇਖ਼ਲਾਕੀ ਜੁੱਅਰਤ ਹੈ, ਸੱਚ ਦੀ ਦ੍ਰਿੜ੍ਹਤਾ ਤੇ ਆਪਣੇ ਵਿਚਾਰ ਦਾ ਵਿਸ਼ਵਾਸ ਹੈ। ਸੁਤੰਤਰਤਾ ਉੱਚੀ ਸ਼ਖ਼ਸੀਅਤ ਦਾ ਲਕਸ਼ ਹੈ ਜਿਸ ਤੋਂ ਉਹ ਕਰਮ ਹੋ ਹੀ ਨਹੀਂ ਸਕਦਾ ਜੋ ਦੁਖ ਪੈਦਾ ਕਰੇ ਤੇ ਕਿਸੇ ਹੋਰ ਨੂੰ ਜਾਂ ਮਾਇਆ ਨੂੰ ਦੋਸ਼ ਦੇਣ ਦੀ ਲੋੜ ਪਏ (ਸੁਤੰਤਰਤਾ ਵਾਲੇ ਮਨੁੱਖ ਦੇ ਇਤਿਹਾਸ ਦਾ ਵਰਨਣ ਇੱਥੇ ਆ ਗਿਆ ਹੈ—ਇਸ ਲਈ ਪਉੜੀ ਦਾ ਇਤਿਹਾਸਾਰਥ ਵੱਖਰਾ ਦੇਣ ਦੀ ਲੋੜ ਨਹੀਂ।)

(੩) ਸ਼ਖ਼ਸੀਅਤ ਦੀ ਪੱਧਰ ਦਾ ਪਤਾ ਅਮਲੀ ਜੀਵਨ ਜਾਂ ਕਰਮ ਵਿਚੋਂ ਹੀ ਲੱਗਦਾ ਹੈ। ਗੁਣ ਉਹ ਹੀ ਹੈ ਜੋ ਅਮਲ ਵਿਚ ਆਵੇ ਤੇ ਕਿਸੇ ਲਈ ਤੇ ਆਪਣੇ ਲਈ ਸੁਖ ਦਾ ਕਾਰਨ ਬਣੇ। ਕਰਮਸ਼ੀਲਤਾ ਹੀ ਜੀਵਨ ਹੈ। ਕਰਮ ਤੇ ਪ੍ਰਤਿਕਰਮ ਵਿਚ ਗੁਰਮਤਿ ਦਾ ਵਿਸ਼ਵਾਸ ਹੈ। ਕਰਮ ਹੀ ਦੁਖ-ਸੁਖ ਪੈਦਾ ਕਰਦਾ ਹੈ। ਕਰਮ ਦੋ ਪ੍ਰਕਾਰ ਦੇ ਹਨ; ਇਕ ਮਾਇਆ ਦੇ ਅਧੀਨ ਕੀਤੇ ਕਰਮ ਜੋ ਆਵਾਗਵਨ ਵਿਚ ਧੱਕਦੇ ਹਨ ਤੇ ਕਈ ਜਨਮ ਦਾ ਪ੍ਰਭੂ ਤੋਂ ਵਿਛੋੜਾ ਪਾ ਦਿੰਦੇ ਹਨ। ਦੂਜੇ, ਗੁਰ ਆਸ਼ੇ ਅਨੁਸਾਰ ਕੀਤੇ ਕਰਮ ਜੋ ਮਨੁੱਖ ਨੂੰ ਸੁਤੰਤਰਤਾ ਦਿੰਦੇ ਹਨ।

(੪) ਬੁਨਿਆਦੀ ਤੌਰ 'ਤੇ ਗੁਰਮਤਿ ਆਸ਼ਾਵਾਦੀ ਹੈ। ਹਰ ਮਨੁੱਖ ਦੀ ਅੰਤਮ ਦਸ਼ਾ ਪੂਰਨਤ਼ਾ ਹੀ ਹੈ। ਪਰਮਾਤਮਾ ਨੇ ਮਨੁੱਖ ਨੂੰ ਪੂਰਨਤਾ ਤੀਕ ਲੈ ਜਾਣ ਦਾ ਪੂਰਾ ਪ੍ਰਬੰਧ ਕੀਤਾ ਹੋਇਆ ਹੈ। ਗਿਆਨ, ਵਿਸ਼ਾਲ ਗਿਆਨ (ਅਹਰਣਿ ਮਤਿ ਵੇਦੁ ਹਥੀਆਰੁ) ਹੀ ਕਲਿਆਣ ਦਾ ਸਾਧਨ ਹੈ ਤੇ ਗਿਆਨ ਉੱਪਰ ਦੱਸੀਆਂ ਤਿੰਨ ਗੱਲਾਂ ਦੀ ਅਸਲੀਅਤ ਨੂੰ ਪਹਿਚਾਨਣ ਵਿਚ ਹੀ ਹੈ। 'ਗਿਆਨ' ਤੇ 'ਕਰਮ' ਦੋਵੇਂ 'ਯੋਗ' ਮਿਲਦੇ ਹਨ ਤੇ 'ਭਗਤੀ ਯੋਗ' ਪੈਦਾ ਹੁੰਦਾ ਹੈ—'ਭਗਤੀ' 'ਗਿਆਨ' ਵੀ ਹੈ ਤੇ 'ਕਰਮ' ਵੀ ਹੈ, 'ਮੀਰੀ' ਵੀ ਹੈ ਤੇ 'ਪੀਰੀ' ਵੀ ਹੈ।

*****

## ੧੦. *ਮੰਘਿਰਿ*

ਮੰਘਿਰਿ ਮਾਹਿ ਸੋਹੰਦੀਆ, ਹਰਿ ਪਿਰ ਸੰਗਿ ਬੈਠੜੀਅਹ॥
ਤਿਨ ਕੀ ਸੋਭਾ ਕਿਆ ਗਣੀ, ਜਿ ਸਾਹਿਬਿ ਮੇਲੜੀਆਹ॥
ਤਨੁ ਮਨੁ ਮਉਲਿਆ ਰਾਮ ਸਿਉ, ਸੰਗਿ ਸਾਧ ਸਹੇਲੜੀਆਹ॥
ਸਾਧ ਜਨਾ ਤੇ ਬਾਹਰੀ, ਸੇ ਰਹਨਿ ਇਕੇਲੜੀਆਹ॥
ਤਿਨ ਦੁਖੁ ਨ ਕਬਹੂ ਉਤਰੈ, ਸੇ ਜਮ ਕੈ ਵਸਿ ਪੜੀਆਹ॥
ਜਿਨੀ ਰਾਵਿਆ ਪ੍ਰਭੁ ਆਪਣਾ, ਸੇ ਦਿਸਨਿ ਨਿਤ ਖੜੀਆਹ॥
ਰਤਨ ਜਵੇਹਰ ਲਾਲ ਹਰਿ, ਕੰਠਿ ਤਿਨਾ ਜੜੀਆਹ॥
ਨਾਨਕ ਬਾਂਛੈ ਧੂੜਿ ਤਿਨ, ਪ੍ਰਭ ਸਰਣੀ ਦਰਿ ਪੜੀਆਹ॥
ਮੰਘਿਰਿ ਪ੍ਰਭੁ ਆਰਾਧਣਾ, ਬਹੁੜਿ ਨ ਜਨਮੜੀਆਹ॥੧੦॥

### ਸ਼ਬਦਾਰਥ

ਬਾਰਹਮਾਹ ਦੀ ਇਸ ਪਉੜੀ ਦਾ ਸਤਰ-ਵਾਰ ਟੀਕਾ ਇਸ ਪ੍ਰਕਾਰ ਹੋਵੇਗਾ :—

(੧) ਇਸ ਜੀਵਨ ਵਿਚ (ਮੰਘਿਰਿ) ਉਹ ਜੀਵ-ਇਸਤਰੀਆਂ ਸੱਚੀ ਸੁੰਦਰਤਾ ਨੂੰ ਪ੍ਰਾਪਤ ਹੁੰਦੀਆਂ ਹਨ (ਸੋਹੰਦੀਆ) ਜੋ ਆਪਣੇ ਪਤੀ ਪਰਮਾਤਮਾ ਦੇ ਨੇੜੇ ਸੋਭਾਇਮਾਨ ਹੁੰਦੀਆਂ ਹਨ। (ਉਹ ਜੀਵ ਸੋਭਾ ਪਾਉਂਦੇ ਹਨ, ਜੋ ਪ੍ਰਭੂ ਦੇ ਨੇੜੇ ਪੁੱਜਦੇ ਹਨ—'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।')

(੨) ਉਨ੍ਹਾਂ ਜੀਵ-ਇਸਤਰੀਆਂ ਦੀ ਸੁੰਦਰਤਾ (ਸ਼ੋਭਾ) ਦਾ ਅਨੁਮਾਨ ਨਹੀਂ ਲੱਗ ਸਕਦਾ (ਗਣੀ) ਜਿਨ੍ਹਾਂ ਨੂੰ ਪਰਮਾਤਮਾ ਨੇ ਆਪਣੇ ਨਾਲ ਮਿਲਾ ਲਿਆ ਹੈ।

(੩) ਉਹਨਾਂ ਜੀਵ-ਇਸਤਰੀਆਂ ਦੇ ਸਰੀਰ ਉੱਤੇ, ਤੇ ਮਨ ਵਿਚ ਨਵਾਂ ਨਿਖਾਰ (ਮਉਲਿਆ) ਆਉਂਦਾ ਹੈ, ਜਿਨ੍ਹਾਂ ਨੂੰ ਗੁਰੂ ਤੇ ਸੰਤਾਂ ਦੀ ਮਿੱਤਰਤਾ ਪ੍ਰਾਪਤ ਹੋਣ ਕਰਕੇ ਪ੍ਰਭੂ ਪਿਆਰ ਤੇ ਪ੍ਰਭੂ ਸੰਗ ਪ੍ਰਾਪਤ ਹੋਏ ਹਨ।

(੪) ਜਿੰਨੇ ਤੀਕ ਜੀਵ-ਇਸਤਰੀਆਂ ਨੂੰ ਗੁਰੂ ਤੇ ਸੰਤਾਂ ਦੀ ਮਿੱਤਰਤਾ ਪ੍ਰਾਪਤ ਨਹੀਂ ਹੁੰਦੀ, ਉਨੇ ਤੀਕ ਉਹ ਇਕੱਲੀਆਂ ਤੇ ਸੁੰਨੀਆਂ ਰਹਿੰਦੀਆਂ ਹਨ।

(੫) (ਜਿੰਨੇ ਤੀਕ ਗੁਰੂ-ਮਿੱਤਰਤਾ ਪ੍ਰਾਪਤ ਨਹੀਂ ਹੁੰਦੀ), ਜੀਵ-ਇਸਤਰੀਆਂ ਦਾ (ਜਨਮ-ਮਰਨ ਦਾ ਦੁਖ) ਦੁੱਖ ਦੂਰ ਨਹੀਂ ਹੁੰਦਾ ਤੇ ਉਹ ਮੁੜ-ਮੁੜ ਜਮਾਂ ਦੇ ਤਸੀਹੇ (ਵਸਿ) ਭੋਗਦੀਆਂ ਹਨ ਭਾਵ ਜਨਮ-ਮਰਨ ਵਿਚ ਰਹਿੰਦੀਆਂ ਹਨ।

(੬) (ਪਰ) ਜਿਨ੍ਹਾਂ ਨੂੰ ਗੁਰੂ ਮਿੱਤਰਤਾ ਦੁਆਰਾ ਪ੍ਰਭੂ-ਮਿਲਾਪ (ਰਾਵਿਆ)

ਪ੍ਰਾਪਤ ਹੋ ਜਾਂਦਾ ਹੈ, ਉਹ ਫਿਰ ਸਦਾ ਹੀ ਪਰਮਾਤਮਾ ਦੇ ਨਾਲ ਲੱਗ ਕੇ ਖੜੋਂਦੀਆਂ ਹਨ (ਸੋਭਾ ਪਾਂਦੀਆਂ ਹਨ ਤੇ ਆਵਾਗਵਨ ਵਿਚ ਮੁੜ ਨਹੀਂ ਪੈਂਦੀਆਂ, ਉਹਨਾਂ ਦੀ ਪਦਵੀ ਅਟੱਲ ਹੋ ਜਾਂਦੀ ਹੈ।)

(੭) ਉਨ੍ਹਾਂ ਜੀਵ-ਇਸਤਰੀਆਂ ਦੇ ਸੁਹਾਗ ਦਾ ਸ਼ਿੰਗਾਰ ਸਦਾ ਕਾਇਮ ਰਹਿੰਦਾ ਹੈ ਤੇ ਉਨ੍ਹਾਂ ਦੀ ਸੁੰਦਰਤਾ ਡਲ੍ਹਕਾਂ ਮਾਰਦੀ ਹੈ (ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ)—ਉਹਨਾਂ ਦਾ ਸ਼ਿੰਗਾਰ ਉਹਨਾਂ ਦਾ ਪਰਮਾਤਮਾ ਹੈ।

(੮) ਮੈਂ ਉਨ੍ਹਾਂ ਦੇ ਚਰਨਾਂ ਦੀ ਧੂੜ ਦਾ ਜਾਚਕ ਹਾਂ ਜੋ ਜੀਵ-ਇਸਤਰੀਆਂ ਇਸ ਤਰ੍ਹਾਂ ਪ੍ਰਭੂ ਦਰ 'ਤੇ ਕਬੂਲ ਹੋ ਗਈਆਂ ਹਨ। (ਤੇ ਗੁਰੂ ਦੁਆਰਾ ਇੰਨੀ ਸੋਭਾ ਦੀਆਂ ਮਾਲਕ ਬਣ ਗਈਆਂ ਹਨ।)

(੯) ਇਸ ਜੀਵਨ ਵਿਚ ਪ੍ਰਭੂ ਨੂੰ ਖੁਸ਼ ਕਰ ਲੈਣ ਨਾਲ (ਆਰਾਧਣਾ=ਖੁਸ਼ ਕਰਨਾ) (ਤੇ ਉਸ ਦਾ ਸਦੀਵੀ ਸੰਗ ਪ੍ਰਾਪਤ ਹੋਣ ਨਾਲ) ਮੁੜ ਕੇ ਆਵਾਗਵਨ ਵਿਚ ਮਨੁੱਖ ਨਹੀਂ ਪੈਂਦਾ।

### ਭਾਵਾਰਥ

ਇਹਨਾਂ ਸ਼ਬਦੀ ਅਰਥਾਂ ਦੀ ਵਿਚਾਰ ਤੋਂ ਸਪੱਸ਼ਟ ਹੁੰਦਾ ਹੈ ਕਿ ਇਸ ਪਉੜੀ ਦੇ ਤਿੰਨ ਨਿੱਖਰੇ ਹੋਏ ਭਾਗ ਹਨ—(੧) ਪਹਿਲੇ ਭਾਗ ਵਿਚ ਇਹ ਦੱਸਿਆ ਹੈ ਕਿ ਸੁਹਾਗਵੰਤੀਆਂ ਸੁੰਦਰਤਾ ਤੇ ਸੋਭਾ ਵਾਲੀਆਂ ਹੋ ਸਕਦੀਆਂ ਹਨ। ਪ੍ਰਭੂ ਮਿਲਾਪ ਵਾਲੇ ਜੀਵਾਂ ਦੀ ਸ਼ਖ਼ਸੀਅਤ ਵਿਚ ਹੀ ਸੁੰਦਰਤਾ ਹੁੰਦੀ ਹੈ। (੨) ਦੂਜੇ ਭਾਗ ਵਿਚ ਦੱਸਿਆ ਹੈ ਕਿ ਪ੍ਰਭੂ ਮਿਲਾਪ (ਸੁਹਾਗ) ਗੁਰੂ ਦੀ ਅਗਵਾਈ ਤੇ ਸੰਤਾਂ ਦੀ ਛੋਹ ਨਾਲ ਹੀ ਪ੍ਰਾਪਤ ਹੋ ਸਕਦਾ ਹੈ। (੩) ਤੀਜਾ ਭਾਗ ਇਹ ਦੱਸਦਾ ਹੈ ਕਿ ਇਕ ਵਾਰੀ ਇਕ ਸੁਹਾਗ ਪ੍ਰਾਪਤ ਹੋ ਜਾਏ, ਮੁੜ ਵਿਛੋੜਾ ਨਹੀਂ ਹੁੰਦਾ।

ਸੁਹਾਗ, ਸੋਭਾ, ਗੁਰੂ ਤੇ 'ਨ ਜਨਮੜੀਆਹ' ਦੀ ਥੋੜ੍ਹੀ ਵਿਆਖਿਆ ਦੀ ਲੋੜ ਹੈ।

### (੧) ਸੁਹਾਗ

ਸੁਹਾਗ ਤੇ ਸੁੰਦਰਤਾ ਦਾ ਡੂੰਘਾ ਸਬੰਧ ਹੈ। ਸੁੰਦਰਤਾ ਸੁਹਾਗ ਦੇ ਕੋਮਲ ਰਿਸ਼ਤੇ ਦੀ ਰਾਖੀ ਕਰਦੀ ਹੈ ਤੇ ਸੁਹਾਗ ਸੁੰਦਰਤਾ ਦੀ ਸੋਭਾ ਵੀ ਵਧਾਉਂਦਾ ਹੈ ਤੇ ਸੁੰਦਰਤਾ ਦਾ ਪਹਿਰੇਦਾਰ ਵੀ ਹੈ। ਸੁਹਾਗ ਨਾ ਹੋਵੇ ਤਾਂ ਸੁੰਦਰਤਾ ਲੋਕ-ਅਪਜੱਸ ਦਾ ਕਾਰਨ ਬਣ ਜਾਂਦੀ ਹੈ ਤੇ ਸੁੰਦਰਤਾ ਦੇ ਚਲੇ ਜਾਣ ਦਾ ਡਰ ਵੀ ਬਣਿਆ ਰਹਿੰਦਾ ਹੈ। ਪਰ ਮੂਲ ਗੱਲ ਇਸ ਸਬੰਧ ਵਿਚ ਇਹ ਹੈ ਕਿ ਸੁੰਦਰਤਾ ਉਹ ਹੀ ਸੁੰਦਰਤਾ ਹੈ ਜਿਸ ਦੇ ਸਾਹਮਣੇ ਕਿਸੇ ਨੂੰ ਖ਼ੁਸ਼ ਕਰਨ ਦਾ, ਸੁਹਾਗ ਦੇ ਖ਼ੁਸ਼ ਕਰਨ ਦਾ ਆਦਰਸ਼ ਹੈ, ਤੇ ਜਿਸ ਵੀ ਜੀਵ ਸਾਹਮਣੇ ਕਿਸੇ ਨੂੰ ਖ਼ੁਸ਼ ਕਰਨ ਦਾ ਆਦਰਸ਼ ਹੈ, ਉਹ ਦਿਨ-ਬ-ਦਿਨ ਸੁੰਦਰ ਅਵੱਸ਼ ਹੁੰਦਾ ਜਾਏਗਾ। ਪ੍ਰੇਮੀ ਦਿਨ-ਬ-ਦਿਨ ਸੁੰਦਰ ਅਵੱਸ਼

ਹੁੰਦੇ ਜਾਂਦੇ ਹਨ ਭਾਵੇਂ ਇੰਨੇ ਸੁੰਦਰ ਨਾ ਵੀ ਹੋਣ। ਪ੍ਰੇਮ ਸੁੰਦਰਤਾ ਪ੍ਰਦਾਨ ਕਰਨ ਵਾਲੀ ਚੀਜ਼ ਹੈ ਤੇ ਪ੍ਰੇਮ ਕਿਸੇ ਲਈ ਜੀਣ ਦੀ ਲੋਚਾ ਹੈ, ਇਹ ਅਥਾਹ ਕੁਰਬਾਨੀ ਦੀ ਮੰਗ ਕਰਦਾ ਹੈ ਤੇ ਪ੍ਰੇਮ ਕਿਸੇ ਨੂੰ ਆਪਣਾ ਸਭ ਕੁਝ ਕੁਰਬਾਨ ਕਰ ਕੇ ਖ਼ੁਸ਼ ਕਰਨ ਦੀ ਲੋਚਾ ਹੈ। ਪ੍ਰੇਮ ਦੀ ਸਿਖ਼ਰ ਹੀ ਸੁਹਾਗ ਹੈ।

ਜੀਵਨ ਵਿਚ ਪ੍ਰਭੂ-ਸੁਹਾਗ-ਪ੍ਰਾਪਤੀ ਦਾ ਸਾਧਨ ਪ੍ਰਭੂ ਲਈ ਜੀਣਾ ਹੈ, ਪ੍ਰਭੂ ਪ੍ਰੇਮ ਹੈ, ਤੇ ਇਸ ਸੁਹਾਗ ਦੀ ਪ੍ਰਾਪਤੀ ਨਾਲ ਸਾਰੀ ਸੁੰਦਰਤਾ ਪ੍ਰਾਪਤ ਹੁੰਦੀ ਹੈ। ਉਹ ਕ੍ਰਿਆ ਹੀ (ਅਰਾਧਣਾ) ਹੈ ਜੋ ਪ੍ਰਭੂ ਨੂੰ ਖ਼ੁਸ਼ ਕਰੇ। ਜੀਵਾਂ ਨਾਲ ਪਿਆਰ, ਕੁਦਰਤ ਨਾਲ ਪਿਆਰ ਹੀ ਪ੍ਰਭੂ ਪਿਆਰ ਹੈ ਤੇ ਇਨ੍ਹਾਂ ਦੀ ਸੇਵਾ ਹੀ ਪ੍ਰਭੂ ਅਰਾਧਣਾ ਦਾ ਸਾਧਨ ਹੈ। ਜੇ ਜੀਵਾਂ ਦਾ ਪਿਆਰ ਪ੍ਰਾਪਤ ਹੋ ਜਾਏ ਤਾਂ ਪ੍ਰਭੂ-ਸੁਹਾਗ ਦੀ ਸੁੰਦਰਤਾ ਪ੍ਰਾਪਤ ਹੋ ਜਾਂਦੀ ਹੈ। ਜੀਵਾਂ ਨੂੰ ਪਿਆਰ ਉਹ ਕਰ ਸਕਦਾ ਹੈ ਜਿਸ ਦੇ ਹਿਰਦੇ ਵਿਚ ਪ੍ਰਭੂ-ਯਾਦ ਤੇ ਪਿਆਰ ਹੈ ਕਿਉਂਕਿ ਜੀਵ ਹੀ ਪ੍ਰਭੂ ਦਾ ਸਰੂਪ ਹਨ ਤੇ ਜੀਵ ਪ੍ਰਭੂ ਜੀਵਾਂ ਨੂੰ ਆਪ ਪਿਆਰ ਕਰਦਾ ਹੈ।

### (੨) ਸੋਭਾ

ਸੋਭਾ ਦਾ ਅਰਥ ਸੁੰਦਰਤਾ ਹੈ ਤੇ ਹਰ ਕੋਈ ਸੁੰਦਰਤਾ ਦਾ ਚਾਹਵਾਨ ਹੈ ਤੇ ਇਹ ਸੁੰਦਰਤਾ ਪ੍ਰਭੂ-ਸੁਹਾਗ ਨਾਲ ਹੀ ਪ੍ਰਾਪਤ ਹੁੰਦੀ ਹੈ। ਸੁੰਦਰਤਾ ਕੀ ਹੈ ? ਤਨੁ ਤੇ ਮਨੁ ਦੇ ਮਉਲਣ ਦਾ ਨਾਮ ਸੁੰਦਰਤਾ ਹੈ। ਮਨ ਦੇ ਵਿਕਾਸ (ਮਉਲਣ) ਕਰਨ ਨਾਲ ਤਨ 'ਤੇ ਵੀ ਸੁੰਦਰਤਾ ਆ ਜਾਂਦੀ ਹੈ ਭਾਵ ਜਿੱਥੇ ਮਨ ਸੁੰਦਰ ਹੈ, ਉੱਥੇ ਤਨ ਤਾਂ ਆਪਣੇ ਆਪ ਸੁੰਦਰ ਹੋ ਜਾਂਦਾ ਹੈ। ਮਨ ਸੁੰਦਰ ਤਦ ਹੁੰਦਾ ਹੈ ਜੇ ਉਸ ਵਿਚ ਲੋਚਾ ਪੈਦਾ ਹੋ ਜਾਏ ਪ੍ਰਭੂ ਅਰਾਧਣ ਦੀ, ਭਾਵ ਪ੍ਰਭੂ ਨੂੰ ਖ਼ੁਸ਼ ਕਰਨ ਦੀ। ਜੇ ਮਨ ਵਿਚ ਇਹ ਇੱਛਾ ਪ੍ਰਬਲ ਹੋ ਜਾਏ ਤਦ ਮਨ ਦੇ ਵਿਚਾਰ ਪ੍ਰਬਲ ਹੋ ਜਾਣਗੇ, ਉਹ ਲੋਕ ਪਿਆਰ ਵਾਲੇ ਹੋ ਜਾਣਗੇ, ਤੇ ਸਾਥੀਆਂ ਲਈ ਉਹ ਵਿਚਾਰ ਕਲਿਆਣਕਾਰੀ ਹੋਣਗੇ ਤੇ ਸਾਥੀਆਂ ਦੀ ਸੇਵਾ ਵਿਚ ਤਨ ਨੂੰ ਲਗਾਉਣਗੇ।

ਸੋ ਸੁੰਦਰ ਵਿਚਾਰ ਹੀ ਸੁੰਦਰ ਮਨ ਹਨ ਤੇ ਸੁੰਦਰ ਮਨ ਹੀ ਸੁੰਦਰਤਾ ਹੈ। ਸੁੰਦਰਤਾ ਸੁੰਦਰ ਸ਼ਖ਼ਸੀਅਤ ਦੀ ਚੀਜ਼ ਹੈ।

### (੩) ਸਾਧ-ਗੁਰੂ

'ਸੋਭਾ' ਮਨੁੱਖ ਦੀ ਲੋਚਾ ਹੈ। ਸੋਭਾ ਸੁੰਦਰ ਮਨ 'ਤੇ ਆਧਾਰਿਤ ਹੈ। ਸੁੰਦਰ ਮਨ ਸੁੰਦਰ ਵਿਚਾਰਾਂ 'ਤੇ ਆਧਾਰਿਤ ਹੈ। ਸੁੰਦਰ ਵਿਚਾਰ ਕਿੱਥੋਂ ਪ੍ਰਾਪਤ ਹੋਣ ? ਸੁੰਦਰ ਵਿਚਾਰ ਪੂਰਨ ਗਿਆਨਵਾਨ ਵਿਚਾਰ ਹਨ ਜਿਥੇ ਭਰਮ ਭੁਲੇਖਾ ਨਹੀਂ ਹੈ ਤੇ ਜਿਥੇ ਅਸਲੀਅਤ ਦੀ ਪੂਰੀ ਸੂਝ ਹੈ। ਇਹ ਗਿਆਨਵਾਨ ਵਿਚਾਰ ਗੁਰਬਾਣੀ ਦੇ ਵਿਚਾਰ ਨਾਲ ਪ੍ਰਾਪਤ ਹੁੰਦੇ ਹਨ ਤੇ; ਦੂਜੇ, ਮਹਾਂਪੁਰਸ਼ਾਂ ਦੀ ਸੰਗਤ ਨਾਲ ਪ੍ਰਾਪਤ ਹੁੰਦੇ ਹਨ। 'ਗੁਰਬਾਣੀ' ਤੇ 'ਸੰਗਤ' ਹੀ ਸੁੰਦਰਤਾ ਦੇ ਸਾਧਨ ਹਨ। ਬਾਣੀ ਹੀ ਬ੍ਰਹਮ, ਜੀਵ, ਜਗਤ, ਮਨ, ਗੁਰੂ, ਨਾਮ, ਮੁਕਤੀ ਤੇ ਸਮਾਜ ਦੀ ਸੋਝੀ ਕਰਾਉਂਦੀ ਹੈ ਤੇ ਮਨੁੱਖ

ਨੂੰ ਇਸ ਫ਼ੈਸਲੇ 'ਤੇ ਪਹੁੰਚਾਉਂਦੀ ਹੈ ਕਿ ਪ੍ਰਭੂ ਨੂੰ ਖ਼ੁਸ਼ ਕਰਨਾ ਹੀ ਸਭ ਤੋਂ ਉੱਤਮ ਕਰਮ ਹੈ ਤੇ ਇਸ ਪ੍ਰਾਪਤੀ ਲਈ ਗਿਆਨ ਤੇ ਗਿਆਨ ਅਨੁਸਾਰ ਕਰਮ ਕਰਨਾ ਤੇ ਸੇਵਾ ਹੀ ਸਾਧਨ ਹਨ।

## (੪) ਮੁਕਤੀ

ਸੁਹਾਗ ਉਹ ਹੀ ਤਸੱਲੀ ਦੇ ਸਕਦਾ ਹੈ ਜਿਹੜਾ ਮੁੜ ਖੁੱਸ ਨਾ ਸਕੇ, ਸੁੰਦਰਤਾ ਉਹ ਹੀ ਸ਼ੋਭਨੀਕ ਹੈ ਜਿਸ ਵਿਚ ਵਿਕਾਰ (ਭਾਵ ਤਬਦੀਲੀ) ਨਾ ਆ ਸਕੇ। ਸੰਪੂਰਨਤਾ ਉਸੇ ਅਵਸਥਾ ਨੂੰ ਕਿਹਾ ਜਾ ਸਕਦਾ ਹੈ ਜਿਸ ਵਿਚ ਜ਼ਵਾਲ ਨਾ ਆਵੇ।

ਜਿੰਨੇ ਤੀਕ ਖ਼ੁਸ਼ੀ ਜਾਂ ਸੁੰਦਰਤਾ ਕਿਸੇ ਐਸੇ ਪਦਾਰਥ ਜਾਂ ਜੀਵ ਦੇ ਆਸਰੇ ਹੈ ਜੋ ਆਪ ਨਾਸ਼ਵਾਨ ਹੈ, ਉਸ ਸੁੰਦਰਤਾ ਨੇ ਥੋੜ੍ਹਾ ਚਿਰ ਹੀ ਰਹਿਣਾ ਹੈ ਤੇ ਉਸ ਖ਼ੁਸ਼ੀ ਨੇ ਅਲੋਪ ਹੋ ਜਾਣਾ ਹੈ। ਜਦੋਂ ਕਿਸੇ ਦੀ ਸੁੰਦਰਤਾ ਉਸ ਦੀ ਆਪਣੀ ਹੀ ਆਤਮਕ ਪੱਧਰ 'ਤੇ ਆਧਾਰਿਤ ਹੁੰਦੀ ਹੈ, ਉਸ ਅਵਸਥਾ ਨੂੰ ਪ੍ਰਭੂ-ਸੁਹਾਗ ਕਹਿ ਸਕਦੇ ਹਾਂ, ਮੁਕਤੀ ਕਹਿ ਸਕਦੇ ਹਾਂ, ਪੂਰਨਤਾ ਕਹਿ ਸਕਦੇ ਹਾਂ। ਸ਼ਖ਼ਸੀਅਤ ਦੀ ਇਹ ਅਵਸਥਾ ਹੀ ਪੂਰਨਤਾ ਹੈ।

ਇਹ ਅਵਸਥਾ ਪ੍ਰਾਪਤ ਤਾਂ ਸਹਿਜੇ-ਸਹਿਜੇ ਤੇ ਲਗਾਤਾਰ ਪ੍ਰਭੂ-ਆਰਾਧਣ ਨਾਲ ਹੁੰਦੀ ਹੈ ਪਰ ਇਸਦਾ ਫਲ ਵੀ ਇੰਨਾ ਹੀ ਮਿੱਠਾ ਹੈ। ਉਹ ਫਲ ਹੈ ਕਿ ਇਹ ਅਵਸਥਾ ਮੁੜ ਕੇ ਨਾਸ਼ ਨਹੀਂ ਹੋ ਸਕਦੀ। ਸੰਪੂਰਨਤਾ ਤੋਂ ਅਪੂਰਨਤਾ ਵੱਲ ਮਨੁੱਖ ਨਹੀਂ ਆ ਸਕਦਾ।

ਜਨਮ-ਮਰਨ ਦਾ ਚੱਕਰ ਕਿਸੇ ਆਤਮਾ ਦੀ ਅਪੂਰਨਤਾ ਦਾ ਸੂਚਕ ਹੈ ਤੇ ਮੁਕਤੀ ਉਸ ਦੀ ਪੂਰਨਤਾ ਦਾ। ਪੂਰਨਤਾ ਹੀ ਸੁੰਦਰਤਾ ਹੈ। ਕਦੇ ਨਾਸ਼ ਨਾ ਹੋਣ ਵਾਲੀ ਸੁੰਦਰਤਾ, ਪੂਰਨਤਾ, ਸੁੰਦਰ ਮਨ ਤੇ ਆਧਾਰਿਤ ਹੈ ਤੇ ਸੁੰਦਰ ਮਨ ਸੁੰਦਰ ਵਿਚਾਰ 'ਤੇ ਆਧਾਰਿਤ ਹੈ।

### ਦਰਸ਼ਨਾਰਥ

ਇਸ ਪਉੜੀ ਵਿਚ ਦਰਸ਼ਨ ਦਾ ਕੇਵਲ ਇਕ ਅੰਗ ਹੀ ਲਿਆ ਹੈ ਤੇ ਉਹ ਹੈ 'ਮੁਕਤੀ' ਤੇ 'ਆਵਾਗਵਨ' ਦਾ ਪ੍ਰਸਪਰ ਸੰਬੰਧ ਤੇ 'ਮੁਕਤੀ' ਦਾ ਸਰੂਪ। 'ਮੁਕਤੀ' ਦਾ ਸਰੂਪ ਇੱਥੇ ਪ੍ਰਭੂ ਨਾਲ ਨਿਕਟਤਾ ਦੱਸਿਆ ਹੈ—'ਪਿਰ ਸੰਗਿ ਬੈਠੜੀਆਹ' ਵਿਚ ਇਕ 'ਨਿਕਟਤਾ' ਦੀ ਸੂਚਨਾ ਹੈ, ਨਾ ਕਿ ਪੂਰਨ ਵਿਲੀਨਤਾ ਦੀ ਜਾਂ ਲੈ ਹੋਣ ਦੀ; 'ਸਾਹਿਬ ਮੇਲੜੀਆਹ' ਜਾਂ 'ਮਿਲ ਪੈਣ' ਵਿਚ ਵੀ ਨਿਕਟਤਾ ਦਾ ਹੀ ਗਿਆਨ ਹੈ, 'ਲੀਨ' ਹੋਣ ਦਾ ਨਹੀਂ ਹੈ।

'ਮੁਕਤੀ' ਦੇ ਦੋ ਹੀ ਵੱਡੇ ਰੂਪ ਮੰਨੇ ਗਏ ਹਨ—ਇਕ ਹੈ ਪ੍ਰਭੂ ਨਾਲ ਪੂਰਨ ਅਭੇਦਤਾ ਭਾਵ ਜੀਵ-ਆਤਮਾ ਦੀ ਆਪਣੀ ਹਸਤੀ ਦਾ ਮਿੱਟ ਜਾਣਾ ਤੇ ਬ੍ਰਹਮ ਵਿਚ ਜੀਵ-ਆਤਮਾ ਦਾ ਲੀਨ ਹੋ ਜਾਣਾ। ਦੂਜਾ ਸਰੂਪ ਹੈ, ਪ੍ਰਭੂ ਹਜ਼ੂਰੀ ਵਿਚ ਪੁੱਜ ਜਾਣਾ ਤੇ ਉਸ ਨਾਲ ਸਮੀਪ, ਸਹਿਯੁਜ਼ ਜਾਂ ਹੋਰ ਕੋਈ ਸੰਬੰਧ ਕਾਇਮ ਹੋ

ਜਾਣਾ; ਪਰ ਦੂਜੀ ਦਸ਼ਾ ਵਿਖੇ ਜੀਵ-ਆਤਮਾ ਦੀ ਆਪਣੀ ਸੁਤੰਤਰ ਹਸਤੀ ਬਣੀ ਰਹਿੰਦੀ ਹੈ। ਗੁਰਮਤਿ ਵਿਚ ਦੂਜਾ ਰੂਪ ਪ੍ਰਵਾਨ ਹੈ ਭਾਵੇਂ ਕਈ ਤੁਕਾਂ ਵਿਚੋਂ ਪਹਿਲੇ ਮੁਕਤੀ ਦੇ ਰੂਪ ਦਾ ਵੀ ਝਉਲਾ ਪੈਂਦਾ ਹੈ।

ਮੁਕਤੀ ਦਾ ਸਰੂਪ ਪ੍ਰਭੂ-ਨਿਕਟਤਾ ਹੈ, ਇਸ ਪਉੜੀ ਵਿਚ, ਪਰ ਨਿਕਟਤਾ ਦਾ ਵਿਸ਼ੇਸ਼ ਸੰਬੰਧ-ਰੂਪ ਵਿਚ ਇੱਥੇ ਦਿੱਤਾ ਹੈ ਤੇ ਇਹ ਰੂਪ ਵੀ ਸਾਰੀ ਗੁਰਮਤਿ ਵਿਚ ਉਪਸਥਿਤ ਹੈ, ਉਹ ਸੰਬੰਧ ਰੂਪ ਹੈ 'ਪਤੀ-ਪਤਨੀ' ਦਾ। ਪ੍ਰਭੂ ਪਤੀ ਹੈ ਤੇ ਜੀਵ-ਆਤਮਾ ਪਤਨੀ ਹੈ ਤੇ ਇਸ ਪਤੀ-ਪਤਨੀ ਦੀ ਨਿਕਟਤਾ ਨੂੰ ਮੁਕਤੀ ਕਿਹਾ ਹੈ।

ਕਿਉਂਕਿ 'ਮੁਕਤੀ' ਦਾ ਸਰੂਪ ਪ੍ਰਭੂ-ਨਿਕਟਤਾ ਹੈ, ਇਸ ਲਈ ਜੀਵਨ-ਮੁਕਤੀ ਵੀ ਸੰਭਵ ਹੈ ਸਗੋਂ ਜੀਵਨ-ਮੁਕਤੀ ਹੀ ਸਿੱਖ ਦਾ ਅਸਲ ਸਾਰਥਕ ਆਦਰਸ਼ ਹੈ। ਇਸ ਜੀਵਨ ਵਿਚ ਇੰਨੀ ਮਾਨਸਕ ਪਵਿੱਤਰਤਾ ਤੇ ਉੱਚੀ ਸ਼ਖ਼ਸੀਅਤ ਪ੍ਰਾਪਤ ਹੋ ਜਾਏ ਕਿ ਮੁੜ ਕੇ ਵਿਛੋੜਾ ਨਾ ਹੋਵੇ ਤੇ ਜਨਮ-ਮਰਨ ਨਾ ਹੋਵੇ।

ਕਿਉਂਕਿ 'ਮੁਕਤੀ' ਪ੍ਰਭੂ ਦਾ ਮਿਲਾਪ ਹੈ ਤੇ ਪ੍ਰਭੂ-ਮਿਲਾਪ ਉੱਚੀ ਸ਼ਖ਼ਸੀਅਤ ਹੈ, ਇਸ ਲਈ ਪ੍ਰਭੂ ਦਾ ਵਾਸ ਅੰਤਰ ਆਤਮੇ ਹੀ ਹੈ ਤੇ ਹਿਰਦੇ ਦੀ ਸੇਜਾ 'ਤੇ ਹੀ 'ਮੰਘਿਰਿ ਮਾਹਿ ਸੋਹੰਦੀਆ, ਹਰਿ ਪਿਰ ਸੰਗਿ ਬੈਠੜੀਆਹ'॥

ਸੋ ਮਨੁੱਖੀ ਹਿਰਦੇ ਦੀ ਦਸ਼ਾ ਹੀ 'ਮੁਕਤਿ-ਅਵਸਥਾ' ਹੈ ਜਾਂ 'ਬੰਧਨ-ਅਵਸਥਾ' ਹੈ। ਹਿਰਦੇ ਦੀ ਦਸ਼ਾ ਹੀ ਮੁਕਤੀ ਹੈ ਜਾਂ ਬੰਧਨ ਹੈ।

ਪਰ ਹਰ 'ਬੰਧਨ-ਮਨੁੱਖ' 'ਮੁਕਤਿ' ਹੋ ਸਕਦਾ ਹੈ। ਇਹ ਸੁਤੰਤਰਤਾ 'ਮੁਕਤੀ' ਗਿਆਨ ਦੁਆਰਾ ਪ੍ਰਾਪਤ ਹੁੰਦੀ ਹੈ। ਗਿਆਨ ਉਹ ਹੈ ਜੋ ਹਿਰਦੇ ਦੀ ਦਸ਼ਾ ਨੂੰ ਇੰਨਾ ਪਵਿੱਤਰ ਬਣਾ ਦੇਵੇ ਕਿ ਮੁਕਤੀ ਪ੍ਰਾਪਤ ਹੋ ਸਕੇ। ਤੇ 'ਮੁਕਤੀ' ਅਬਿਨਾਸ਼ੀ ਹੈ ਇਸ ਲਈ ਹੀ ਇਹ ਪ੍ਰਾਪਤ ਕਰਨ ਯੋਗ ਵਸਤੂ ਹੈ।

## ਧਰਮਾਰਥ

ਧਰਮ ਨੇ 'ਮੁਕਤੀ' ਪ੍ਰਾਪਤੀ ਦੇ ਸਾਧਨ ਦੱਸਣੇ ਹਨ ਤੇ 'ਬੰਧਨ' ਦੇ ਕਾਰਨਾਂ ਤੋਂ ਵਰਜਣਾ ਹੈ। ਉੱਪਰ ਸਿੱਟਾ ਇਹ ਕੱਢਿਆ ਹੈ ਕਿ ਹਰ ਬੰਧਨ ਵਿਚ ਪਈ ਆਤਮਾ 'ਮੁਕਤਿ' ਹੋ ਸਕਦੀ ਹੈ ਜੇ ਉਸ ਪਾਸ 'ਗਿਆਨ' ਹੋਵੇ। 'ਧਰਮ' ਨੇ ਇਹ ਦੱਸਣਾ ਹੈ ਕਿ ਗਿਆਨ ਕਿੱਥੋਂ ਤੇ ਕਿਵੇਂ ਪ੍ਰਾਪਤ ਹੋ ਸਕਦਾ ਹੈ?

ਇਹ ਪਉੜੀ ਦੱਸਦੀ ਹੈ ਕਿ ਸਾਰੇ ਗਿਆਨ ਦਾ ਕੇਂਦਰ ਗੁਰੂ ਹੈ, ਬਾਣੀ ਹੈ ਤੇ ਸੰਤ ਹਨ ਜਿਨ੍ਹਾਂ ਨੇ ਬਾਣੀ ਦੀ ਸੱਚਾਈ ਨੂੰ ਪਰਤਾ ਕੇ ਵੇਖਿਆ ਹੈ। ਸਿੱਖ ਦਾ ਧਰਮ ਗੁਰਬਾਣੀ ਨੂੰ ਸਮਝਣਾ ਹੈ ਤੇ ਸਾਧ ਦੀ ਸੇਵਾ ਤੇ ਸਾਧ ਦਾ ਸੰਗ ਕਰਨਾ ਹੈ।

ਜਿਉਂ-ਜਿਉਂ ਮਨ ਵਿਚਾਰ ਦੁਆਰਾ ਪਵਿੱਤਰ ਹੁੰਦਾ ਹੈ, ਪਰਮਾਤਮਾ ਆਪ ਐਸੇ ਪੁਰਸ਼ਾਂ ਨੂੰ ਮਿਲਣ ਲਈ ਉਤਾਵਲਾ ਹੁੰਦਾ ਹੈ, (ਸਾਹਿਬਿ ਮੇਲੜੀਆਹ) ਤੇ

ਉਹ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ। ਸੋ 'ਧਰਮ' ਦਾ ਸਿਧਾਂਤ ਇਹ ਹੈ ਕਿ ਪ੍ਰਭੂ-ਨਿਕਟਤਾ ਪ੍ਰਭੂ-ਕਿਰਪਾ 'ਤੇ ਆਧਾਰਿਤ ਹੈ (ਨਦਰਿ ਨਿਹਾਲ)। ਪਰ ਇਹ ਕ੍ਰਿਪਾ ਪ੍ਰਭੂ ਦਾ ਸੁਭਾਅ ਹੈ (ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ) ਤੇ ਮਨ ਦੇ ਨਿਰਮਲ ਹੋਣ ਨਾਲ ਇਹ ਕ੍ਰਿਪਾ ਅਵੱਸ਼ ਹੁੰਦੀ ਹੈ। ਗੁਰੂ ਦਾ ਦਿੱਤਾ ਗਿਆਨ ਮਨ ਨੂੰ ਨਿਰਮਲ ਕਰਦਾ ਹੈ। ਇਸ ਲਈ ਪ੍ਰਭੂ ਵੱਲੋਂ ਗੁਰੂ ਦਾ ਭੇਜਿਆ ਜਾਣਾ ਹੀ, ਉਸ ਦੀ ਮਹਾਨ ਕਿਰਪਾ ਹੈ।

## ਸਾਹਿਤਾਰਥ

'ਸੁਹਾਗਣ' ਦਾ ਸ਼ਬਦ-ਚਿੱਤਰ ਬੜਾ ਹੀ ਰਮਣੀਕ ਹੈ। ਉਸ ਦੇ ਚਿਹਰੇ 'ਤੇ ਸੁੰਦਰਤਾ ਦੀ ਅਨੋਖੀ ਛੱਬ ਹੈ, ਉਸ ਦੇ ਮਨ ਵਿਚ ਅਥਾਹ ਖੇੜਾ ਹੈ ਤੇ ਉਸ ਦੇ ਤਨ 'ਤੇ ਅਕਹਿ ਰੂਪ ਤੇ ਫਬਨ ਹੈ। ਮੁਕਤਿ ਪੁਰਸ਼ ਦਾ ਪ੍ਰਭਾਵ ਸੁੰਦਰਤਾ ਦਾ ਹੈ, ਸਥਿਰ ਮਨ ਵਾਲੇ ਲੋਕਾਂ ਦੇ ਚਿਹਰੇ 'ਤੇ ਇਕ ਜਲਾਲ ਹੈ ਜਿਸ ਦਾ ਵਰਨਣ ਇਨ੍ਹਾਂ ਸੱਤਰਾਂ ਵਿਚ ਹੈ :—

**ਮੰਘਿਰਿ ਮਾਹਿ ਸੋਹੰਦੀਆ, ਹਰਿ ਪਿਰ ਸੰਗਿ ਬੈਠੜੀਆਹ ॥**
**ਤਿਨ ਕੀ ਸੋਭਾ ਕਿਆ ਗਣੀ, ਜਿ ਸਾਹਿਬਿ ਮੇਲੜੀਆਹ ॥**
**ਤਨੁ ਮਨੁ ਮਉਲਿਆ ਰਾਮ ਸਿਉ, ਸੰਗਿ ਸਾਧ ਸਹੇਲੜੀਆਹ ॥**
... ... ... ... ... ... ... ... ... ...
**ਜਿਨੀ ਰਾਵਿਆ ਪ੍ਰਭੁ ਆਪਣਾ, ਸੇ ਦਿਸਨਿ ਨਿਤ ਖੜੀਆਹ ॥**
**ਰਤਨ ਜਵੇਹਰ ਲਾਲ ਹਰਿ, ਕੰਠਿ ਤਿਨਾ ਜੜੀਆਹ ॥**

ਵਿਚਾਰ ਇੱਥੇ ਇਹ ਹੈ ਕਿ ਜਿਉਂ-ਜਿਉਂ ਸ਼ਖ਼ਸੀਅਤ ਦਾ ਵਿਕਾਸ ਹੁੰਦਾ ਹੈ, ਆਪਣੇ ਆਪ ਹੀ ਚਿਹਰੇ 'ਤੇ ਸੁੰਦਰਤਾ ਆਉਂਦੀ ਜਾਂਦੀ ਹੈ। ਸੰਪੂਰਨਤਾ ਤੇ ਸੁੰਦਰਤਾ ਦਾ ਅਟੁੱਟ ਸੰਬੰਧ ਹੈ। ਗੁਰੂ ਸਾਹਿਬਾਨ ਦਾ ਜਲਾਲ ਨੂਰਾਨੀ ਹੁੰਦਾ ਸੀ; ਹੋਰ ਵੀ ਮਹਾਂਪੁਰਸ਼ਾਂ ਦੇ ਚਿਹਰੇ 'ਤੇ ਸੁੰਦਰਤਾ ਤੇ ਨੂਰ ਹੁੰਦੇ ਹਨ। ਇਸ ਸੂਖਮ ਖ਼ਿਆਲ ਨੂੰ ਇਸ ਪਉੜੀ ਵਿਚ ਸਥੂਲ ਰੂਪ ਦਿੱਤਾ ਹੈ।

*****

## ੧੧. ਪੋਖੁ

ਪੋਖਿ ਤੁਖਾਰੁ ਨ ਵਿਆਪਈ, ਕੰਠਿ ਮਿਲਿਆ ਹਰਿ ਨਾਹੁ॥
ਮਨੁ ਬੇਧਿਆ ਚਰਨਾਰਬਿੰਦ, ਦਰਸਨਿ ਲਗੜਾ ਸਾਹੁ॥
ਓਟ ਗੋਵਿੰਦ ਗੋਪਾਲ ਰਾਇ, ਸੇਵਾ ਸੁਆਮੀ ਲਾਹੁ॥
ਬਿਖਿਆ ਪੋਹਿ ਨ ਸਕਈ, ਮਿਲਿ ਸਾਧੂ ਗੁਣ ਗਾਹੁ॥
ਜਹ ਤੇ ਉਪਜੀ ਤਹ ਮਿਲੀ, ਸਚੀ ਪ੍ਰੀਤਿ ਸਮਾਹੁ॥
ਕਰੁ ਗਹਿ ਲੀਨੀ ਪਾਰਬ੍ਰਹਮਿ, ਬਹੁੜਿ ਨ ਵਿਛੁੜੀਆਹੁ॥
ਬਾਰਿ ਜਾਉ ਲਖ ਬੇਰੀਆ, ਹਰਿ ਸਜਣੁ ਅਗਮ ਅਗਾਹੁ॥
ਸਰਮ ਪਈ ਨਾਰਾਇਣੈ, ਨਾਨਕ ਦਰਿ ਪਈਆਹੁ॥
ਪੋਖੁ ਸੋੁਹੰਦਾ ਸਰਬ ਸੁਖ, ਜਿਸ ਬਖਸੇ ਵੇਪਰਵਾਹੁ॥ ੧੧॥

### ਸ਼ਬਦਾਰਥ

ਬਾਰਹਮਾਹ ਦੀ ਇਸ ਪਉੜੀ ਦੇ ਸਤਰ-ਵਾਰ ਅੱਖਰੀ ਅਰਥ ਇਸ ਪ੍ਰਕਾਰ ਹੋਣਗੇ:

(੧) ਇਸ ਜੀਵਨ ਵਿਚ (ਪੋਖਿ) (ਬਿਖਿਆ-ਮਾਇਆ ਦੇ ਪ੍ਰਭਾਵ ਨਾਲ ਮਨੁੱਖੀ ਵਤੀਰੇ ਵਿਚ ਉਤਪੰਨ ਹੋਣ ਵਾਲੀ ਸਰਦੀ-ਤੁਖਾਰ, ਭਾਵ ਦੂਜਿਆਂ ਨਾਲ ਠੰਢਾ ਸਲੂਕ) ਸਰਦੀ ਨਹੀਂ ਲੱਗਦੀ, ਜੇ ਜੀਵ-ਇਸਤਰੀ, ਪਤੀ-ਪਰਮਾਤਮਾ ਦੇ ਕੰਠ ਨਾਲ ਲੱਗੀ ਰਹੇ।

(੨) (ਉੱਪਰ ਦੱਸੀ ਸਰਦੀ ਨਹੀਂ ਲੱਗਦੀ), ਜੇ ਜੀਵ-ਇਸਤਰੀ ਦਾ ਮਨ ਪ੍ਰਭੂ ਦੇ ਕੰਵਲ ਵਾਂਗ ਸੋਹਣੇ ਚਰਨਾਂ ਦੇ ਧਿਆਨ ਵਿਚ ਲੀਨ ਰਹੇ ਤੇ ਉਸ ਦੇ ਹਰ ਸੁਆਸ ਵਿਚ ਪ੍ਰਭੂ-ਦਰਸ਼ਨ ਦੀ ਲੋਚਾ ਹੋਵੇ।

(੩) (ਇਹ ਸਰਦੀ ਨਹੀਂ ਲੱਗਦੀ), ਜੇ ਜੀਵ-ਇਸਤਰੀ ਗੋਵਿੰਦ-ਪ੍ਰਭੂ ਜੋ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ ਹੈ ਤੇ ਜੋ ਸ੍ਰਿਸ਼ਟੀ ਦਾ ਮਾਲਕ ਹੈ, ਉਸ ਦੀ ਸ਼ਰਨ ਵਿਚ ਆ ਜਾਏ ਤੇ ਪ੍ਰਭੂ-ਸੇਵਾ ਨੂੰ ਹੀ ਜੀਵਨ ਦਾ ਸਹੀ ਲਾਭ ਸਮਝਣ ਲੱਗ ਪਏ।

(੪) ਐਸੀ ਜੀਵ-ਇਸਤਰੀ ਨੂੰ ਬਿਖਿਆ (ਮਾਇਆ ਜੋ ਮਨੁੱਖ ਵਿਚ ਠੰਢਾ ਤੇ ਸਰਦ ਵਤੀਰਾ ਉਤਪੰਨ ਕਰਦੀ ਹੈ) ਦੁਖ (ਪੋਹਿ) ਨਹੀਂ ਦੇ ਸਕਦੀ (ਕਿਉਂਕਿ ਉਸ ਨੂੰ ਮਾਇਆ ਦਾ ਲੇਪ ਨਹੀਂ ਲਗਦਾ); ਜੋ ਗੁਰੂ ਨਾਲ ਸਾਥ ਗੰਢ ਕੇ ਪ੍ਰਭੂ ਦੇ ਗੁਣਾਂ ਨੂੰ ਸਮਝਣ (ਗਾਹਣ) ਦਾ ਯਤਨ ਕਰਦੀ ਹੈ।

(੫) (ਕਿਉਂਕਿ) ਐਸੀ ਜੀਵ-ਇਸਤਰੀ (ਪ੍ਰਭੂ ਗੁਣਾਂ ਦੇ ਡੂੰਘੇ ਵਿਚਾਰ ਦੁਆਰਾ) ਜਿਸ ਪ੍ਰਭੂ ਤੋਂ ਵਿਛੜੀ ਹੈ, ਉਸ ਵਿਚ ਹੀ ਜਾ ਕੇ ਮਿਲ ਜਾਂਦੀ ਹੈ ਤੇ ਇਹ ਹੀ ਸੱਚੀ ਪ੍ਰੀਤ ਦਾ ਚਮਤਕਾਰ ਹੈ (ਤੇ ਗੁਣਾਂ ਦੇ ਵਿਚਾਰ ਦੁਆਰਾ ਹੀ ਸੱਚੀ ਪ੍ਰੀਤ ਉਤਪੰਨ ਹੁੰਦੀ ਹੈ)।

(੬) ਐਸੀ ਜੀਵ-ਇਸਤਰੀ (ਜੋ ਮਾਇਆ ਤੋਂ ਨਿਰਲੇਪ ਹੈ ਤੇ ਪ੍ਰਭੂ ਗੁਣਾਂ ਦੀ ਡੂੰਘੀ ਵਿਚਾਰ ਕਰਦੀ ਹੈ) ਦਾ ਹੱਥ ਪ੍ਰਭੂ ਆਪ ਫੜ ਕੇ ਉਸ ਨੂੰ ਉੱਪਰ (ਆਚਰਨਕ ਤੌਰ 'ਤੇ) ਚੁੱਕ ਲੈਂਦਾ ਹੈ ਤੇ ਉਹ (ਮਨੁੱਖੀ ਪੂਰਨਤਾ ਨੂੰ ਪ੍ਰਾਪਤ ਹੁੰਦੀ ਹੈ) ਅਤੇ ਮੁੜ ਕੇ ਜਨਮ-ਮਰਨ ਦੇ ਗੇੜ ਵਿਚ ਨਹੀਂ ਪੈਂਦੀ।

(੭) ਮੈਂ (ਜੀਵਾਂ ਨੂੰ) ਐਸਾ ਪਿਆਰ ਕਰਨ ਵਾਲੇ (ਹਰਿ ਸਜਣੁ) ਪ੍ਰਭੂ ਤੋਂ ਲੱਖਾਂ ਵਾਰੀ ਕੁਰਬਾਨ ਹਾਂ, ਉਸ ਪ੍ਰਭੂ ਤੋਂ ਜੋ ਆਪ ਹਰ ਤਰ੍ਹਾਂ ਪਹੁੰਚ ਤੇ ਸਮਝ ਤੋਂ ਪਰ੍ਹੇ ਹੈ (ਪਰ ਜੀਵਾਂ ਨੂੰ ਪਿਆਰ ਕਰਦਾ ਹੈ)।

(੮) (ਮੈਂ ਐਸੇ ਪ੍ਰਭੂ ਤੋਂ ਕੁਰਬਾਨ ਹਾਂ) ਜੋ ਦਰ 'ਤੇ ਡਿੱਗੇ ਦੀ ਲੱਜਾ ਪਾਲਦਾ ਹੈ। (ਭਾਵ ਜੇ ਉਸ ਦੇ ਦਰ 'ਤੇ ਕੋਈ ਡਿਗ ਪਏ) ਤਾਂ ਉਸ ਨੂੰ ਲੱਜਾ ਆ ਜਾਂਦੀ ਹੈ ਤੇ ਉਸ ਨੂੰ ਚੁੱਕ ਕੇ ਕੰਠ ਨਾਲ ਲਾ ਲੈਂਦਾ ਹੈ (ਕੰਠਿ ਮਿਲਿਆ ਹਰਿ ਨਾਹੁ)।

(੯) ਇਸ ਤਰ੍ਹਾਂ ਮਨੁੱਖੀ ਜੀਵਨ ਉਸ ਜੀਵ ਦਾ ਸੁਹਾਵਣਾ ਤੇ ਸੁਖ ਭਰਪੂਰ ਹੋ ਜਾਂਦਾ ਹੈ ਜਿਸ 'ਤੇ ਪ੍ਰਭੂ ਦੀ ਬਖ਼ਸ਼ਿਸ਼ ਹੋ ਜਾਏ। (ਮਨੁੱਖ ਜੋ ਦਰ 'ਤੇ ਡਿੱਗ ਪਏ, ਗੁਣਾਂ ਦਾ ਵਿਚਾਰ ਕਰੇ ਤੇ ਜਿਸ ਨੂੰ ਗੁਰੂ ਮਿਲਾਪ ਹੋ ਜਾਏ ਆਦਿ)।

## ਭਾਵਾਰਥ

ਉੱਪਰ ਦਿੱਤੇ ਪਉੜੀ ਦੇ ਸ਼ਬਦੀ ਅਰਥਾਂ ਦੇ ਵਿਚਾਰਨ ਤੋਂ ਚਾਰ ਗੱਲਾਂ ਸਪੱਸ਼ਟ ਹੁੰਦੀਆਂ ਹਨ :—

(੧) ਪਹਿਲੀ ਗੱਲ ਇਹ ਸਪੱਸ਼ਟ ਹੁੰਦੀ ਹੈ ਕਿ ਜੇ ਮਨੁੱਖ ਨੂੰ 'ਬਿਖਿਆ ਪੋਹਿ' ਤਾਂ ਉਸ ਨੂੰ 'ਤੁਖਾਰ ਵਿਆਪਈ'। ਚੌਥੀ ਤੇ ਪਹਿਲੀ ਸਤਰ ਵਿਚੋਂ ਇਹ ਗੱਲ ਸਪੱਸ਼ਟ ਹੁੰਦੀ ਹੈ। ਸਿਧਾਂਤ ਇਹ ਹੈ ਕਿ ਜਿਉਂ-ਜਿਉਂ ਕਿਸੇ ਮਨੁੱਖ 'ਤੇ ਮਾਇਆ ਦਾ ਪ੍ਰਭਾਵ ਵਧਦਾ ਜਾਂਦਾ ਹੈ ਤੇ ਉਹ ਮਾਇਆਧਾਰੀ ਬਣ ਕੇ 'ਅਤਿ ਅੰਨ੍ਹਾ ਬੋਲਾ' ਬਣਦਾ ਜਾਂਦਾ ਹੈ, ਤਿਉਂ-ਤਿਉਂ ਉਸ ਦੀ ਦੂਜੇ ਸਾਥੀਆਂ ਨਾਲ ਬੇਰੁਖ਼ੀ ਵੱਧਦੀ ਜਾਂਦੀ ਹੈ, ਉਹ ਖ਼ੁਦਗਰਜ਼ ਹੋ ਕੇ 'ਹਉਮੈ' ਦਾ ਸ਼ਿਕਾਰ ਹੁੰਦਾ ਜਾਂਦਾ ਹੈ। ਸਾਥੀਆਂ ਲਈ ਉਸ ਦੇ ਵਤੀਰੇ ਵਿਚ ਨਿੱਘ ਨਹੀਂ ਰਹਿੰਦਾ। ਉਸ ਦਾ ਵਤੀਰਾ ਠੰਢਾ ਤੇ ਨਿਰਦਈ ਹੁੰਦਾ ਜਾਂਦਾ ਹੈ। ਉਹ 'ਸੇਵਾ' ਨਹੀਂ ਕਰ ਸਕਦਾ ਕਿਉਂਕਿ 'ਸੇਵਾ' ਤਾਂ 'ਸੰਤੋਖੀ' ਤੇ 'ਸੁਕ੍ਰਿਤ' ਕਰਨ ਵਾਲਾ ਹੀ ਕਰ ਸਕਦਾ ਹੈ। ਮੁੱਕਦੀ ਗੱਲ ਇਹ ਕਿ ਉਹ 'ਧੇਨ

ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ' ਵਤਿ ਹੋ ਜਾਂਦਾ ਹੈ। ਉਹ ਮਨੁੱਖ ਉਸ ਗਊ ਦੀ ਤਰ੍ਹਾਂ ਹੋ ਜਾਂਦਾ ਹੈ ਜਿਸ ਪਾਸ ਦੁੱਧ ਨਹੀਂ ਹੈ ਤੇ ਜਿਸ ਤੋਂ ਕਿਸੇ ਨੂੰ ਲਾਭ ਨਹੀਂ ਹੈ ਤੇ ਇਸੇ ਵਤੀਰੇ ਕਰਕੇ ਉਸ ਦੇ 'ਕਿਰਤਿ ਕਰਮ' ਉਹ ਹੋ ਜਾਂਦੇ ਹਨ ਜੋ ਉਸਨੂੰ ਪਰਮਾਤਮਾ ਤੋਂ ਵਿਛੋੜ ਦਿੰਦੇ ਹਨ (ਕਿਰਤਿ ਕਰਮ ਕੇ ਵੀਛੁੜੇ)। ਮਨੁੱਖ ਦੇ ਇਸ ਤਰ੍ਹਾਂ ਦੇ ਵਤੀਰੇ ਨੂੰ 'ਤੁਖਾਰ' ਕਿਹਾ ਹੈ—ਤੁਖਾਰ ਦਾ ਭਾਵ ਠੰਢ ਹੈ।

ਇਹ ਠੰਢ (ਤੁਖਾਰ) ਹੀ ਮੌਤ ਦਾ ਚਿੰਨ੍ਹ ਹੈ। ਸਰੀਰ ਦਾ ਤਾਪ ਖਾਸ ਸੀਮਾ ਤੋਂ ਥੱਲੇ ਜਾਣ ਨਾਲ ਤੇ ਸਰੀਰ ਵਿਚ ਠੰਢ ਵਧਣ ਨਾਲ ਹੀ ਮੌਤ ਹੁੰਦੀ ਹੈ। ਜਿਸ ਮਨੁੱਖ ਦਾ ਵਤੀਰਾ ਯਖ ਠੰਢਾ ਹੈ, ਉਹ ਮਰਿਆ ਹੋਇਆ ਹੈ।

ਸਖ਼ਤ ਠੰਢ ਨਾਲ ਸਭ ਬਨਸਪਤੀ ਕੁਮਲਾ ਜਾਂਦੀ ਹੈ, ਸਾਰੀ ਥਾਂ ਕੋਰਾ ਪੈ ਜਾਂਦਾ ਹੈ। ਇਹ ਠੰਢਾ ਵਤੀਰਾ ਹੀ ਕੁਮਲਾਏ ਮਨ ਦਾ ਸੂਚਕ ਹੈ ਤੇ ਇਸ ਦੇ ਪ੍ਰਭਾਵ ਨਾਲ ਹੋਰ ਸਾਥੀ ਵੀ ਕੁਮਲਾ ਜਾਂਦੇ ਹਨ।

(੨) ਦੂਜੀ ਗੱਲ ਇਹ ਪਤਾ ਲੱਗਦੀ ਹੈ ਕਿ ਇਹ 'ਤੁਖਾਰੁ ਵਿਆਪਈ' ਦਸ਼ਾ ਦੂਰ ਹੋ ਸਕਦੀ ਹੈ। ਇਹ ਦਸ਼ਾ ਦੂਰ ਤਦ ਹੁੰਦੀ ਹੈ ਜੇ 'ਕੰਠਿ ਮਿਲਿਆ ਹਰਿ ਨਾਹੁ' ਹੋਵੇ। ਜੇ ਮਨੁੱਖ ਦੇ ਅੰਦਰ ਪਰਮਾਤਮਾ ਸਮਾ ਜਾਏ, ਤਾਂ ਉਸ ਦੇ ਵਤੀਰੇ ਵਿਚ ਨਿੱਘ ਆ ਜਾਂਦੀ ਹੈ। ਉਹ ਸੇਵਕ ਬਣ ਜਾਂਦਾ ਹੈ। ਉਹ ਆਪਣੇ ਸਾਥੀਆਂ ਨਾਲ ਪਿਆਰ ਕਰਦਾ ਹੈ—'ਧਰਮ' ਤੇ 'ਦਇਆ' ਵਿਚ ਟਿੱਕ ਜਾਂਦਾ ਹੈ। ਪਰਮਾਤਮਾ ਜੇ ਮਨੁੱਖ ਦੇ ਅੰਦਰ ਸਮਾ ਜਾਏ ਤਾਂ ਉਸ ਦੇ ਅੰਦਰੋਂ ਮਾਇਆ ਦੀ ਖਿੱਚ ਤੇ ਮਾਇਆ ਦੇ ਪ੍ਰਭਾਵ ਨਾਲ ਉਤਪੰਨ ਹੋਣ ਵਾਲੇ ਵਿਕਾਰ ਨਿਕਲ ਜਾਂਦੇ ਹਨ। ਖ਼ੁਦਗਰਜ਼ੀ ਤੇ ਵਿਕਾਰ ਨਾਸ਼ ਹੁੰਦੇ ਹਨ। ਹਿਰਦੇ ਵਿਚ ਦੂਜਿਆਂ ਦੇ ਕੰਮ ਆਉਣ ਦੀ ਭਾਵਨਾ ਪੈਦਾ ਹੁੰਦੀ ਹੈ। ਇਹੋ ਹੀ 'ਤੁਖਾਰ' ਦੇ ਉਲਟ ਵਤੀਰਾ ਹੈ ਜਿਸ ਵਿਚ ਨਿਮਰਤਾ ਤੇ ਮਿਠਾਸ ਹੁੰਦੇ ਹਨ।

ਭਾਵ, ਪਰਮਾਤਮਾ ਦੇ ਅੰਦਰ ਵਾਸ ਦਾ ਸਬੂਤ ਹੀ ਮਨੁੱਖੀ ਵਤੀਰੇ ਵਿਚ ਸੁਹਾਵਣੀ ਤਬਦੀਲੀ ਹੈ।

'ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ॥'

(ਤੇ) 'ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ॥'

(ਤੇ) 'ਬ੍ਰਹਮ ਗਿਆਨੀ ਕੈ ਗ਼ਰੀਬੀ ਸਮਾਹਾ॥
ਬ੍ਰਹਮ ਗਿਆਨੀ ਪਰਉਪਕਰ ਉਮਾਹਾ॥'

(੩) ਹੁਣ ਸੁਆਲ ਇਹ ਰਹਿ ਜਾਂਦਾ ਹੈ ਕਿ ਪਰਮਾਤਮਾ ਕੰਠਿ ਕਿਵੇਂ ਮਿਲੇ? ਇਸ ਸੁਆਲ ਦਾ ਉੱਤਰ ਇਸ ਪਉੜੀ ਵਿਚ ਪੂਰੇ ਵਿਸਥਾਰ ਨਲ ਦਿੱਤਾ ਹੋਇਆ ਹੈ। ਪ੍ਰਭੂ-ਪ੍ਰਾਪਤੀ ਦੀ ਪ੍ਰਾਪਤੀ ਲਈ ਇਹਨਾਂ ਜਤਨਾਂ ਦੇ ਕਰਨ ਦੀ ਸਿਫ਼ਾਰਸ਼

ਕੀਤੀ ਗਈ ਹੈ :—

(ੳ) 'ਮਨੁ ਬੇਧਿਆ ਚਰਨਾਰਬਿੰਦ' :—ਇਹ ਪਹਿਲੀ ਸ਼ਰਤ ਹੈ ਕਿ ਪ੍ਰਭੂ-ਮਿਲਾਪ ਲਈ ਪ੍ਰਭੂ ਲਈ ਤੜਪ ਹੋਵੇ ਤੇ ਮਨ ਵਿਚ ਉਸ ਦੀ ਲੋਚਾ ਹੋਵੇ। ਇਹ ਤੜਪ ਤਦ ਪੈਦਾ ਹੋ ਸਕਦੀ ਹੈ ਜੇ ਪ੍ਰਭੂ ਦੇ ਸੁਹੱਪਣ ਤੇ ਮਹਾਨਤਾ ਜੋ ਇੱਥੇ 'ਅਰਬਿੰਦ' ਲਿਖੀ ਹੈ, ਭਾਵ ਉਹ ਕੰਵਲ ਦੇ ਫੁੱਲ ਵਤਿ ਹੈ, ਦਾ ਪਤਾ ਲੱਗੇ। ਉਹ ਸ੍ਰਿਸ਼ਟੀ ਦੀ ਉਤਪਤੀ ਦਾ ਮੂਲ ਹੈ, ਜਿਵੇਂ ਮੰਨਿਆ ਜਾਂਦਾ ਹੈ ਕਿ ਨਾਭਿ ਕਮਲ ਤੋਂ ਬ੍ਰਹਮਾ ਦੀ ਉਤਪਤੀ ਹੈ ਤੇ ਬ੍ਰਹਮਾ ਸ੍ਰਿਸ਼ਟੀ ਦੇ ਸਾਰੇ ਗਿਆਨ (ਵੇਦ) ਦੀ। ਪਰ ਸਾਰੀ ਉਤਪਤੀ ਦੇ ਸਾਰੇ ਗਿਆਨ ਦਾ ਮੂਲ ਪ੍ਰਭੂ ਹੈ। ਕੰਵਲ ਸੁੰਦਰਤਾ ਤੇ ਵਿਕਾਸ (ਖੇੜੇ) ਦਾ ਮੂਲ ਹੈ। ਕੰਵਲ ਹੀ ਕੋਮਲਤਾ ਤੇ ਪਵਿੱਤਰਤਾ ਹੈ, ਪ੍ਰਭੂ ਹੀ ਕੋਮਲਤਾ ਤੇ ਪਵਿੱਤਰਤਾ ਹੈ। ਕੰਵਲ ਨਿਰਲੇਪ ਹੈ, ਪ੍ਰਭੂ ਹੀ ਨਿਰਲੇਪ ਤੇ ਨਿਰੰਜਨ ਹੈ। ਸਾਰੀ ਮਾਇਆ ਉਸ ਤੋਂ ਉਪਜਦੀ ਹੈ ਪਰ ਉਹ ਮਾਇਆ ਤੋਂ ਨਹੀਂ ਉਪਜਦਾ। ਬ੍ਰਹਮ ਗਿਆਨੀ ਕੰਵਲ ਵਾਂਗ ਨਿਰਲੇਪ ਹੁੰਦਾ ਹੈ :—

'ਬ੍ਰਹਮ ਗਿਆਨੀ ਸਦਾ ਨਿਰਲੇਪ॥
ਜੈਸੇ ਜਲ ਮਹਿ ਕਮਲ ਅਲੇਪ॥'

ਭਾਵ, ਪ੍ਰਭੂ ਲਈ ਲੋਚਾ ਹੋਵੇ ਤਾਂ ਪ੍ਰਭੂ ਮਿਲਦਾ ਹੈ, ਗਲੇ ਨਾਲ ਲੱਗ ਕੇ ਮਿਲਦਾ ਹੈ ਪਰ ਪ੍ਰਭੂ ਲਈ ਲੋਚਾ ਦਾ ਭਾਵ, ਉੱਪਰ ਦਿੱਤੇ ਕਥਨ ਅਨੁਸਾਰ, ਸਿਰਜਨਾਤਮਕ ਰੁਚੀ ਹੈ, ਗਿਆਨਵਾਨ ਹੋਣਾ ਹੈ। ਸੁੰਦਰਤਾ ਤੇ ਕੋਮਲਤਾ ਦੀ ਲਗਨ ਹੈ, ਹੱਸਦਾ ਖਿੜਿਆ ਮੁੱਖ ਹੈ ਤੇ ਸੰਸਾਰ ਵਿਚ ਰਹਿੰਦਿਆਂ ਨਿਰਲੇਪ ਰਹਿ ਸਕਣਾ ਹੈ।

(ਅ) 'ਦਰਸਨਿ ਲਗੜਾ ਸਾਹੁ' : ਪ੍ਰਭੂ ਗਲੇ ਲੱਗ ਕੇ ਤਦ ਮਿਲਦਾ ਹੈ ਜੇ ਸੁਆਸ-ਸੁਆਸ ਉਸ ਦੇ ਦਰਸ਼ਨ ਦੀ ਇੱਛਾ ਹੋਵੇ। ਉਸ ਦਾ ਦਰਸ਼ਨ ਕਿੱਥੇ ਹੈ? ਉਸ ਦਾ ਦਰਸ਼ਨ :—

'ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤੁ ਨ ਜਾਈ ਲਖਿਆ॥'

ਤੇ

'ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ॥'

ਵਿਚ ਹੈ। ਉਸ ਦਾ ਦਰਸ਼ਨ ਮਨੁੱਖਤਾ ਦੇ ਦਰਸ਼ਨ ਵਿਚ ਹੈ। ਮਨੁੱਖਤਾ ਦਾ ਠੀਕ ਦਰਸ਼ਨ ਮਨੁੱਖਤਾ ਦੀ ਸੇਵਾ ਹੀ ਹੈ।

ਪਰ ਉਸ ਦਾ ਦਰਸ਼ਨ ਉਸ ਦੇ ਗਿਆਨ ਵਿਚ ਹੈ। ਉਸ ਦੀ ਕੀਰਤੀ ਤੇ ਗੁਣਾਂ ਦਾ ਗਿਆਨ ਉਸ ਦਾ ਦਰਸ਼ਨ ਹੈ। ਆਦਰਸ਼ਕ ਕੀਮਤਾਂ ਤੇ ਆਚਰਨ ਦੀ ਇੱਛਾ ਹੀ ਪ੍ਰਭੂ ਦੀ ਇੱਛਾ ਹੈ।

(ੲ) 'ਓਟ ਗੋਵਿੰਦ ਗੋਪਾਲ ਰਾਇ' ਤੇ 'ਸੇਵਾ ਸੁਆਮੀ ਲਾਹੁ'—ਕੋਈ ਮਨੁੱਖ ਵੀ ਆਦਰਸ਼ਕ ਕੀਮਤਾਂ ਦਾ ਧਾਰਨੀ ਤਦ ਹੋ ਸਕਦਾ ਹੈ ਜੇ ਉਹ ਆਪਣੀ ਰੋਜ਼ੀ ਲਈ ਬਹੁਤ ਬੇਭਰੋਸਗੀ (Insecure) ਵਿਚ ਨਾ ਹੋਵੇ। ਪਰ ਇਹ ਭਰੋਸਾ (Security)

ਇਸ ਵਿਸ਼ਵਾਸ ਵਿਚੋਂ ਹੀ ਪੈਦਾ ਹੁੰਦਾ ਹੈ ਕਿ ਪ੍ਰਭੂ ਗੋਵਿੰਦ ਤੇ ਗੁਪਾਲ ਹੈ ਤੇ ਰਾਇ ਹੈ—ਉਸ ਪਾਸ ਘਾਟਾ ਨਹੀਂ ਹੈ ਤੇ ਹਰ ਇਕ ਦੀ ਪਾਲਣਾ ਕਰਦਾ ਹੈ। ਸੈਲ ਪੱਥਰ ਵਿਚ ਵੀ ਪਾਲਣਾ ਕਰਨ ਦੇ ਸਮਰੱਥ ਹੈ। ਉਸ ਨੂੰ ਮਾਲਕ ਸਮਝ ਕੇ ਉਸ ਨੂੰ ਖ਼ੁਸ਼ ਕਰਨ ਨਾਲ ਕੋਈ ਤੌਖ਼ਲਾ ਨਹੀਂ ਰਹਿ ਜਾਂਦਾ।

(ਸ) 'ਮਿਲਿ ਸਾਧੂ ਗੁਣ ਗਾਹੁ' :—ਪਰ ਪਰਮਾਤਮਾ, ਜਿਸ ਦੇ ਗਲ ਮਿਲਣ ਨਾਲ ਤੁਖਾਰ ਦੂਰ ਹੁੰਦਾ ਹੈ, ਉਸ ਦੇ ਉੱਪਰ ਕਥਿਤ ਗੁਣਾਂ ਦਾ ਪਤਾ ਤਾਂ ਕੇਵਲ ਗੁਰੂ ਪਾਸੋਂ ਹੀ ਲੱਗ ਸਕਦਾ ਹੈ। ਬਾਣੀ ਦੀ ਵਿਚਾਰ ਹੀ ਮਨੁੱਖ ਨੂੰ ਦ੍ਰਿੜ ਕਰਾ ਸਕਦੀ ਹੈ ਕਿ ਪ੍ਰਭੂ ਕੰਵਲ ਹੈ, ਪ੍ਰਭੂ ਦਰਸ਼ਨ ਹੈ ਤੇ ਉਹ ਗੁਪਾਲ ਹੈ।

(ਹ) 'ਸਚੀ ਪ੍ਰੀਤਿ ਸਮਾਹੁ' :—ਜੇ ਮਨੁੱਖ ਇਹ ਪਹਾੜ ਚੜ੍ਹ ਜਾਏ, ਤਦ ਉਹ ਪ੍ਰਭੂ ਨੂੰ ਗਲ ਮਿਲਦਾ ਹੈ, ਉਹ ਪ੍ਰਭੂ ਰੂਪ ਹੀ ਹੋ ਜਾਂਦਾ ਹੈ ਤੇ ਇਹ ਪਿਆਰ ਹੀ ਮਿਲਾਪ ਦਾ ਕਾਰਨ ਹੈ।

**'ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥'**

(੪) ਚੌਥੀ ਗੱਲ, ਇਸ ਪਉੜੀ ਵਿਚ, ਇਹ ਕਹੀ ਹੈ ਕਿ ਕੇਵਲ ਮਨੁੱਖ ਲਈ ਹੀ ਜ਼ਰੂਰੀ ਨਹੀਂ ਕਿ ਉਹ ਪ੍ਰਭੂ ਨੂੰ ਪਿਆਰ ਕਰੇ ਸਗੋਂ ਪ੍ਰਭੂ ਨੇ ਆਪਣੇ ਲਈ ਵੀ ਇਹੋ ਅਸੂਲ ਰੱਖਿਆ ਹੋਇਆ ਹੈ। ਉਹ ਤਾਂ ਮਨੁੱਖ ਦੇ ਪਿਆਰ ਲਈ ਉਤਾਵਲਾ ਹੈ। ਕੋਈ ਮਨੁੱਖ ਉਸ ਵੱਲ ਇਕ ਕਦਮ ਪੁੱਟੇ, ਉਹ ਉਸ ਨੂੰ ਅੱਗੋਂ ਹੋ ਕੇ ਮਿਲਦਾ ਹੈ ਤੇ ਉਸ ਨੂੰ ਗਲ ਨਾਲ ਲਗਾ ਲੈਂਦਾ ਹੈ :

(ੳ) 'ਕਰੁ ਗਹਿ ਲੀਨੀ ਪਾਰਬ੍ਰਹਮਿ' :—ਜੋ ਵੀ ਪ੍ਰਭੂ ਵੱਲ ਝੁਕਦਾ ਹੈ, ਪ੍ਰਭੂ ਉਸ ਨੂੰ ਆਪ ਅੱਗੋਂ ਮਿਲਦਾ ਹੈ, ਉਸ ਦਾ ਹੱਥ ਫੜਦਾ ਹੈ ਤੇ ਉਸ ਨੂੰ ਆਪਣੇ ਪਾਸ ਬਿਠਾਲਦਾ ਹੈ।

(ਅ) 'ਬਹੁੜਿ ਨ ਵਿਛੁੜੀਆਹੁ' :—ਫਿਰ ਜਿਸ ਨੂੰ ਇਕ ਵਾਰੀ ਪ੍ਰਭੂ ਅਪਣਾ ਲਏ, ਉਹ ਪੂਰਨਤਾ ਨੂੰ ਪ੍ਰਾਪਤ ਹੁੰਦਾ ਹੈ ਤੇ ਉਸ ਨੂੰ ਸਦੀਵੀ ਸੁਹਾਗ ਪ੍ਰਾਪਤ ਹੋ ਜਾਂਦਾ ਹੈ।

(ੲ) 'ਹਰਿ ਸਜਣੁ ਅਗਮ ਅਗਾਹੁ' :—ਪ੍ਰਭੂ ਹਰ ਕਿਸੇ ਦਾ ਮਿੱਤਰ ਹੈ, ਅਤਿਅੰਤ ਡੂੰਘਾ ਮਿੱਤਰ।

(ਸ) 'ਸਰਮ ਪਈ ਨਾਰਾਇਣੈ' :—ਉਸ ਦਾ ਸੁਭਾਅ ਬੜਾ ਕੋਮਲ ਹੈ। ਕੋਈ ਉਸ ਦੇ ਦਰ 'ਤੇ ਪੈ ਜਾਏ, ਉਸ ਨੂੰ ਆਪਣੇ ਬਿਰਦ ਦੀ ਹੀ ਲਾਜ ਆ ਜਾਂਦੀ ਹੈ। ਉਹ ਤਾਂ ਐਸੇ ਲੋਕਾਂ ਦੀ ਵੀ ਪੈਜ ਰੱਖਦਾ ਹੈ :—

**'ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥**
**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥'**

(ਹ) 'ਹਉ ਬਖਸੇ ਵੇਪਰਵਾਹੁ' :—ਮਨ ਦੀ ਭਾਵਨਾ ਵੇਖਦਾ ਹੈ। ਕੋਈ ਉਸ

ਵੱਲ ਝੁਕੇ, ਉਹ ਉਸ 'ਤੇ ਵਿੱਕ ਜਾਂਦਾ ਹੈ ਤੇ ਆਪਣੀ ਬੇਪ੍ਵਾਹੀ ਵਿਚ ਉਸ 'ਤੇ ਸਾਰੀਆਂ ਰਹਿਮਤਾਂ ਦੀ ਬਖ਼ਸ਼ਿਸ਼ ਕਰ ਦਿੰਦਾ ਹੈ।

ਸੋ, ਪਰਮਾਤਮਾ ਤਾਂ ਪਿਆਰ-ਪੁੰਜ ਹੈ ਤੇ ਹਰ ਕਿਸੇ ਨੂੰ ਪਿਆਰ ਕਰਨ ਲਈ ਉਤਾਵਲਾ ਹੈ। ਉਹ ਕਿਸੇ ਦੇ ਪਿਆਰ ਨੂੰ ਨਹੀਂ ਠੁਕਰਾਂਦਾ। ਗੁਰੂ ਰਾਹੀਂ ਉਸ ਤੀਕ ਪਹੁੰਚਣ ਦੀ ਕੁਝ ਜਾਚ ਆਉਣੀ ਚਾਹੀਦੀ ਹੈ।

### ਧਰਮਾਰਥ

ਸਪੱਸ਼ਟ ਹੈ ਕਿ ਸਿੱਖ ਧਰਮ ਦੇ ਇਹ ਮੁੱਖ ਸਿਧਾਂਤ ਇਸ ਪਉੜੀ ਵਿਚੋਂ ਨਿਕਲਦੇ ਹਨ :—

(੧) ਦੂਜੇ ਦੇ ਕੰਮ ਆ ਸਕਣਾ ਹੀ ਪ੍ਰਭੂ-ਪਿਆਰ ਦੀ ਸਿਖ਼ਰ ਹੈ।

(੨) ਮਾਇਆਧਾਰੀ ਆਮ ਕਰਕੇ ਤੰਗ-ਦਿਲੀ ਤੇ ਹੰਕਾਰੀ ਹੁੰਦਾ ਹੈ।

(੩) ਗੁਰੂ ਹੀ ਮਨੁੱਖ ਦੇ ਕਲਿਆਣ ਦਾ ਸਾਧਨ ਹੈ ਜੋ ਉਸ ਨੂੰ ਪ੍ਰਭੂ-ਪਿਆਰ ਵੱਲ ਤੇ ਲੋਕ-ਸੇਵਾ ਵੱਲ ਲਗਾਂਦਾ ਹੈ।

(੪) ਪਰਮਾਤਮਾ ਮਨੁੱਖ ਨੂੰ ਅਥਾਹ ਪ੍ਰੇਮ ਕਰਦਾ ਹੈ।

### (੪) ਦਰਸ਼ਨਾਰਥ

ਫ਼ਿਲਾਸਫ਼ੀ ਦੇ ਇਹ ਸਿਧਾਂਤ ਇਸ ਪਉੜੀ ਵਿਚੋਂ ਮਿਲਦੇ ਹਨ :—

ਆਤਮਾ ਨੂੰ ਸ਼ਾਂਤੀ ਕੇਵਲ ਤਦ ਹੀ ਹੋ ਸਕਦੀ ਹੈ ਜੇ ਆਪਣੇ ਅਸਲੇ ਵਿਚ ਜਾ ਕੇ ਮਿਲ ਜਾਏ (ਜਹ ਤੇ ਉਪਜੀ ਤਹ ਮਿਲੀ) ਤੇ ਆਪਣੇ ਅਸਲੇ ਵਿਚ ਮਿਲਣ ਦਾ ਸਾਧਨ ਅਸਲੇ ਨਾਲ ਪ੍ਰੇਮ ਕਰਨਾ ਹੈ (ਸਚੀ ਪ੍ਰੀਤਿ ਸਮਾਹੁ)। ਆਤਮਾ ਦਾ ਅਸਲਾ ਪਰਮਾਤਮਾ ਹੈ। ਮਿਲਾਪ ਦਾ ਰੂਪ ਮਨੁੱਖ ਦੀ ਪੂਰਨਤਾ ਹੈ। ਪੂਰਨਤਾ ਸਾਰੀ ਕੁਦਰਤ ਤੇ ਮਨੁੱਖਤਾ ਨਾਲ ਇਕ ਸੁਰ ਹੋਣ ਨਾਲ ਪ੍ਰਾਪਤ ਹੁੰਦੀ ਹੈ। ਇਕਸੁਰਤਾ ਗੁਣਾਂ ਦੇ ਧਾਰਨੀ ਹੋਣ ਨਾਲ ਪ੍ਰਾਪਤ ਹੁੰਦੀ ਹੈ।

*****

## ੧੨. ਮਾਘ

ਮਾਘਿ ਮਜਨੁ ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ ॥
ਹਰਿ ਕਾ ਨਾਮ ਧਿਆਇ ਸੁਣਿ, ਸਭਨਾ ਨੋ ਕਰਿ ਦਾਨੁ ॥
ਜਨਮ ਕਰਮ ਮਲੁ ਉਤਰੈ, ਮਨ ਤੇ ਜਾਇ ਗੁਮਾਨੁ ॥
ਕਾਮਿ ਕਰੋਧਿ ਨ ਮੋਹੀਐ, ਬਿਨਸੈ ਲੋਭੁ ਸੁਆਨੁ ॥
ਸਚੈ ਮਾਰਗ ਚਲਦਿਆ, ਉਸਤਤਿ ਕਰੇ ਜਹਾਨੁ ॥
ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ ॥
ਜਿਸ ਨੋ ਦੇਵੈ ਦਇਆ ਕਰਿ, ਸੋਈ ਪੁਰਖੁ ਸੁਜਾਨੁ ॥
ਜਿਨਾ ਮਿਲਿਆ ਪ੍ਰਭੁ ਆਪਣਾ, ਨਾਨਕ ਤਿਨ ਕੁਰਬਾਨੁ ॥
ਮਾਘਿ ਸੁਚੇ ਸੇ ਕਾਂਢੀਅਹਿ, ਜਿਨ ਪੂਰਾ ਗੁਰੁ ਮਿਹਰਵਾਨੁ ॥ ੧੨ ॥

### ਸ਼ਬਦਾਰਥ

ਇਸ ਪਉੜੀ ਦੇ ਸਤਰ-ਵਾਰ ਅੱਖਰੀ ਅਰਥ ਇਸ ਤਰ੍ਹਾਂ ਹੋਣਗੇ :—

(੧) ਇਸ ਜੀਵਨ ਵਿਚ (ਮਾਘਿ) ਉੱਤਮ ਇਸ਼ਨਾਨ ਉਹ ਹੀ ਹੈ ਜੋ ਮਹਾਨ ਪੁਰਸ਼ਾਂ ਦੀ ਸੰਗਤ ਵਿਚ ਹੋਵੇ ਤੇ ਜੋ ਸੰਤਾਂ ਦੀ ਧੂੜੀ ਵਿਚ ਹੋਵੇ।

(੨) (ਇਸ ਜੀਵਨ ਵਿਚ ਉੱਤਮ ਇਸ਼ਨਾਨ) ਨਾਮ ਦਾ ਜਪਣਾ ਹੈ, ਨਾਮ ਦਾ ਸੁਣਨਾ ਹੈ ਤੇ ਨਾਮ ਦਾ ਦੂਜਿਆਂ ਪਾਸੋਂ ਜਪਾਣਾ ਹੈ।

(੩) (ਕਿਉਂਕਿ) ਨਾਮ ਦੇ ਇਸ਼ਨਾਨ ਦੁਆਰਾ ਹੀ ਜਨਮ ਜਨਮਾਤ੍ਰਾਂ ਦੇ ਕਰਮਾਂ ਦੀ ਮੈਲ ਉਤਰਦੀ ਹੈ ਤੇ ਮਨ ਵਿਚੋਂ ਹੰਕਾਰ ਦਾ ਅਭਾਵ ਹੁੰਦਾ ਹੈ।

(੪) (ਇਸੇ ਨਾਮ ਦੇ ਇਸ਼ਨਾਨ ਕਰਕੇ ਹੀ) ਮਨੁੱਖ ਕਾਮ, ਕ੍ਰੋਧ, ਮੋਹ ਤੋਂ ਉੱਚਾ ਉਠਦਾ ਹੈ ਤੇ (ਇਸੇ ਇਸ਼ਨਾਨ ਕਰਕੇ) ਮਨੁੱਖ ਦੇ ਅੰਦਰੋਂ ਲੋਭ-ਕੁੱਤਾ ਨਾਸ਼ ਹੁੰਦਾ ਹੈ।

(੫) (ਇਸੇ ਨਾਮ ਦੇ ਇਸ਼ਨਾਨ ਦੁਆਰਾ ਹੀ ਸੱਚਾਈ ਦਾ ਮਾਰਗ ਪ੍ਰਾਪਤ ਹੁੰਦਾ ਹੈ) ਤੇ ਸੱਚਾਈ ਦੇ ਮਾਰਗ 'ਤੇ ਚੱਲਣ ਵਾਲੇ ਮਨੁੱਖ ਦੀ ਸਾਰਾ ਸੰਸਾਰ ਉਸਤਤੀ ਕਰਦਾ ਹੈ।

(੬) (ਇਸੇ ਨਾਮ ਦੇ ਇਸ਼ਨਾਨ ਦੁਆਰਾ ਹੀ, ਮਨੁੱਖ ਵਿਚ ਉੱਨੀ ਪਵਿੱਤਰਤਾ ਉਪਜਦੀ ਹੈ) ਜਿੰਨੀ ਅਠਾਹਠ ਪਵਿੱਤਰ ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਜਾਂ ਸਾਰੇ ਪਵਿੱਤਰ ਧਰਮ ਕਰਮ ਕਰਨ ਨਾਲ ਜਾਂ ਜੀਵਾਂ 'ਤੇ ਦਇਆ ਕਰਨ ਨਾਲ ਉਪਜਦੀ ਹੈ ਤੇ ਜੋ ਪਵਿੱਤਰਤਾ ਦਾ ਇਕ ਪਰਮਾਣੀਕ ਮਿਆਰ (ਪਰਵਾਨੁ) ਹੈ।

(੭) (ਇਸ ਨਾਮ ਦਾ ਇਸ਼ਨਾਨ) ਜਿਸ ਮਨੁੱਖ ਨੂੰ ਪਰਮਾਤਮਾ ਆਪਣੀ ਕ੍ਰਿਪਾ ਦੁਆਰਾ ਦੇਵੇ ਉਹ ਹੀ ਸਿਆਣਾ ਮਨੁੱਖ ਮੰਨਿਆ ਜਾਂਦਾ ਹੈ।

(੮) (ਇਹ ਨਾਮ ਇਸ਼ਨਾਨ ਹੀ) ਪ੍ਰਭੂ ਮਿਲਾਪ ਦਾ ਸਾਧਨ ਹੈ ਤੇ ਮੈਂ ਉਨ੍ਹਾਂ ਤੋਂ ਕੁਰਬਾਨ ਹਾਂ ਜਿਨ੍ਹਾਂ ਨੂੰ ਇਸ ਤਰ੍ਹਾਂ ਪ੍ਰਭੂ-ਮਿਲਾਪ ਪ੍ਰਾਪਤ ਹੋਇਆ ਹੈ।

(੯) ਇਸ ਜੀਵਨ ਵਿਚ ਸੁੱਚੇ ਉਹ ਹੀ ਸਮਝੇ ਜਾਣਗੇ ਜਿਨ੍ਹਾਂ 'ਤੇ ਪੂਰਾ ਗੁਰੂ ਮਿਹਰਵਾਨ ਹੈ ਭਾਵ ਜੋ ਬਾਣੀ ਦੀ ਵਿਚਾਰ ਵਿਚ ਲੱਗੇ ਹਨ।

## ਭਾਵਾਰਥ

ਇਸ ਪਉੜੀ ਵਿਚ ਮੁੱਖ ਵਿਚਾਰ ਇਹ ਹਨ :

(ੳ) ਗੁਰੂ ਇਕ ਮਹਾਨ ਤੀਰਥ ਹੈ।

(ਅ) ਇਹ ਗੁਰੂ ਹੀ ਪਰਮਾਤਮਾ ਦੀ ਮਨੁੱਖ 'ਤੇ ਮਹਾਨ ਕਿਰਪਾ ਹੈ।

(ੲ) ਇਸ ਮਹਾਨ ਤੀਰਥ 'ਤੇ ਇਸ਼ਨਾਨ ਨਾਲ ਮਨੁੱਖ ਸੁੱਚਾ ਹੋ ਸਕਦਾ ਹੈ ਤੇ ਸੁੱਚੇ ਮਨੁੱਖ ਦਾ ਜੀਵਨ-ਢੰਗ ਵਿਸ਼ੇਸ਼ ਪ੍ਰਕਾਰ ਦਾ ਹੁੰਦਾ ਹੈ।

ਇਨ੍ਹਾਂ ਵਿਚਾਰਾਂ ਦਾ ਵਿਸਥਾਰ ਇਸ ਪ੍ਰਕਾਰ ਹੋ ਸਕਦਾ ਹੈ—

## (ੳ) ਗੁਰ-ਤੀਰਥ

ਤੀਰਥ ਪਵਿੱਤਰਤਾ ਦਾ ਚਿੰਨ੍ਹ ਮੰਨਿਆ ਗਿਆ ਹੈ, ਪਵਿੱਤਰਤਾ ਦਾ ਰੂਪ ਉੱਜਲ ਪਵਿੱਤਰ ਮਤਿ-ਬੁੱਧੀ ਹੈ। ਪਵਿੱਤਰ ਬੁੱਧੀ ਦਾ ਰੂਪ ਪਵਿੱਤਰ ਨਿਰਮਲ ਕਰਮ ਹਨ। ਪਵਿੱਤਰ ਨਿਰਮਲ ਕਰਮ ਲਾਲਚ ਤੋਂ ਪਾਕ ਹੋਣ ਨਾਲ ਹੀ ਹੋ ਸਕਦੇ ਹਨ। ਲਾਲਚ ਤੋਂ ਉਹ ਹੀ ਪਾਕ ਹੋ ਸਕਦਾ ਹੈ ਜਿਸ ਨੂੰ ਪਰਮਾਤਮਾ ਦੇ ਦਾਤਾਰ ਹੋਣ ਦਾ ਤੇ ਸਭ ਦੀ ਪਾਲਣਾ ਕਰਨ ਵਾਲਾ ਹੋਣ ਦਾ ਵਿਸ਼ਵਾਸ ਹੈ। ਸ਼ਾਇਦ, ਜਪੁਜੀ ਸਾਹਿਬ ਦੀ ਛੇਵੀਂ ਪਉੜੀ ਵਿਚ ਇਸ ਗੁਰ-ਤੀਰਥ ਦਾ ਹੀ ਬਿਆਨ ਹੈ।

**ਤੀਰਥਿ ਨਾਵਾ, ਜੇ ਤਿਸੁ ਭਾਵਾ, ਵਿਣੁ ਭਾਣੇ ਕਿ ਨਾਇ ਕਰੀ॥**
**ਜੇਤੀ ਸਿਰਠਿ ਉਪਾਈ, ਵੇਖਾ ਵਿਣੁ ਕਰਮਾ ਕਿ ਮਿਲੈ ਲਈ॥**
**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥**
**ਗੁਰਾ ਇਕ ਦੇਹਿ ਬੁਝਾਈ॥**
**ਸਭਨਾ ਜੀਆਂ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ॥ ੬॥**

(ਇਸ ਜਪੁਜੀ ਸਾਹਿਬ ਦੀ ਪਉੜੀ ਦੇ ਮੁੱਖ ਵਿਚਾਰ ਉੱਪਰ ਦੱਸੇ ਗਏ ਹਨ)। ਤਾਂ ਤੇ ਭਾਵ ਇਹ ਹੈ ਕਿ ਕੇਵਲ ਗੁਰਬਾਣੀ ਦਾ ਵਿਚਾਰ ਹੀ ਮਨੁੱਖੀ ਮਤਿ ਵਿਚ ਉਹ ਵਿਚਾਰ ਪੈਦਾ ਕਰ ਸਕਦਾ ਹੈ ਜੋ 'ਰਤਨ ਜਵਾਹਰ ਮਾਣਿਕ' ਦੇ ਤੁਲ ਕੀਮਤੀ ਹੁੰਦੇ ਹਨ, ਉੱਜਲ, ਰੌਸ਼ਨ ਤੇ ਸ਼ੁੱਧ ਹੁੰਦੇ ਹਨ ਤੇ ਜੋ ਮਨੁੱਖ ਦੀ ਠੀਕ ਅਗਵਾਈ ਕਰਦੇ ਹਨ। ਸ਼ੁਭ ਕਰਮਾਂ ਨਾਲ ਹੀ ਕੋਈ ਪ੍ਰਾਪਤੀ ਸੰਭਵ ਹੈ ਤੇ ਸ਼ੁਭ ਕਰਮ ਇਸ

ਪਵਿੱਤਰ ਬੁੱਧੀ ਵਿਚੋਂ ਹੀ ਉਤਪੰਨ ਹੁੰਦੇ ਹਨ। ਤਾਂ ਤੇ ਸਭ ਤੋਂ ਉੱਤਮ ਇਸ਼ਨਾਨ ਗੁਰ-ਤੀਰਥ 'ਤੇ ਹੀ ਹੁੰਦਾ ਹੈ ਤੇ ਗੁਰੂ ਦਾ ਰੂਪ ਬਾਣੀ ਹੀ ਹੈ। ਬਾਣੀ ਦੀ ਵਿਚਾਰ ਵਿਚ ਹੀ ਪ੍ਰਭੂ-ਮਿਲਾਪ ਹੈ : 'ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨ ॥'

ਬਾਣੀ ਦੇ ਤੀਰਥ 'ਤੇ ਇਸ਼ਨਾਨ ਹੀ ਮਨੁੱਖ ਨੂੰ ਸੁੱਚਾ ਬਣਾਉਂਦਾ ਹੈ। 'ਸੁਚ' 'ਸਚੁ' ਦੇ ਅਧੀਨ ਹੈ :

'ਕਹੁ ਨਾਨਕ ਸਚੁ ਧਿਆਈਐ ॥
ਸੁਚਿ ਹੋਵੈ ਤਾ ਸਚੁ ਪਾਈਐ ॥'

ਤੇ

'ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥'

'ਸੁਚ' 'ਸਚੁ' ਨਾਲ ਸੰਬੰਧਿਤ ਹੈ। ਸਚੁ ਦੀ ਸੂਝ ਤੇ ਪ੍ਰਾਪਤੀ ਨਾਲ ਹੀ 'ਸੁਚ' ਪੈਦਾ ਹੁੰਦੀ ਹੈ ਤੇ 'ਸਚੁ' ਗੁਰ-ਤੀਰਥ ਤੇ ਇਸ਼ਨਾਨ ਨਾਲ ਪ੍ਰਾਪਤ ਹੁੰਦਾ ਹੈ :—

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥
ਸਚੁ ਤਾ ਪਰੁ ਜਾਣੀਐ ਸਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
ਸਤਿਗੁਰੂ ਨੋ ਪੁਛਿਕੈ ਬਹਿ ਰਹੈ ਕਰੇ ਨਿਵਾਸੁ ॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥

(ਆਸਾ ਦੀ ਵਾਰ)

'ਸਚੁ' ਮਨ ਦੀ ਉਹ ਦਸ਼ਾ ਹੈ ਜਿਸ ਵਿਚ 'ਪਾਪ' ਦਾ ਲੇਸ ਨਹੀਂ ਹੁੰਦਾ। ਇਹ ਦਸ਼ਾ ਤਦ ਪ੍ਰਾਪਤ ਹੁੰਦੀ ਹੈ ਜੇ ਹਿਰਦੇ ਵਿਚ ਪਰਮਾਤਮਾ ਦਾ ਵਾਸ ਹੋਵੇ, ਪਰਮਾਤਮਾ (ਸਚੁ) ਦਾ ਪਿਆਰ ਹੋਵੇ, ਜੇ ਜੀਵਨ-ਜਾਚ ਨਿਰਮਲ ਹੋਵੇ ਤਾਂ ਇਹ ਸਭ ਕੁਝ ਤਦ ਪ੍ਰਾਪਤ ਹੁੰਦਾ ਹੈ।

'ਸਿਖ ਸਚੀ ਲੇਇ'

ਤੇ

'ਸਤਿਗੁਰੂ ਨੋ ਪੁਛਿਕੈ ਬਹਿ ਰਹੈ ਕਰੇ ਨਿਵਾਸੁ'

ਗੁਰਬਾਣੀ (ਗੁਰੂ) ਹੀ ਮਨੁੱਖ ਨੂੰ 'ਸਚੁ' ਵਿਚ ਪਰਵਿਰਤ ਕਰਦੀ ਹੈ ਤੇ ਇਹ ਹੀ 'ਸੁਚ' ਹੈ। ਸੋ ਗੁਰੂ ਸਮਾਨ ਹੋਰ ਕੋਈ ਤੀਰਥ ਨਹੀਂ ਹੈ। ਗੁਰ-ਤੀਰਥ ਹੀ 'ਆਤਮ ਤੀਰਥਿ' ਦੀ ਸੋਝੀ ਦਿੰਦਾ ਹੈ ਤੇ 'ਆਤਮ-ਤੀਰਥਿ' ਦਾ ਇਸ਼ਨਾਨ ਹੀ 'ਸਚੁ' ਤੋਂ ਜਾਣੂ ਕਰਾਂਦਾ ਹੈ (ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ)।

## (ਅ) ਪ੍ਰਭੂ-ਕਿਰਪਾ

ਗੁਰੂ ਦਾ ਸੰਸਾਰ ਵਿਚ ਭੇਜਿਆ ਜਾਣਾ ਹੀ, ਪਰਮਾਤਮਾ ਦੀ ਮਨੁੱਖ 'ਤੇ ਮਹਾਨ ਕ੍ਰਿਪਾ ਹੈ। 'ਸਚੁ' ਤੇ 'ਸੁਚ' ਤੇ ਨਾਮ ਦੀ ਦਾਤ ਪਰਮਾਤਮਾ ਮਨੁੱਖ ਨੂੰ ਗੁਰੂ ਦੇ ਰਾਹੀਂ ਹੀ ਦਿੰਦਾ ਹੈ ਤੇ ਇਹ ਦਾਤ ਹੀ ਪ੍ਰਭੂ ਦੀ ਦਾਤ ਹੋਈ—

'ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥'

ਗੁਰੂ ਦਾ ਮਿਲਾਪ ਹੀ ਪ੍ਰਭੂ ਦੀ ਸਭ ਤੋਂ ਵੱਡੀ ਕਿਰਪਾ ਹੈ।

ਨਦਰਿ ਕਰਹਿ ਜੇ ਆਪਣੀ, ਤਾ ਨਦਰੀ ਸਤਿਗੁਰੁ ਪਾਇਆ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥
ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥
ਸਤਿਗੁਰਿ ਮਿਲੀਐ ਸਚੁ ਪਾਇਆ ਜਿਨੀ ਵਿਚਹੁ ਆਪੁ ਗਵਾਇਆ॥
ਜਿਨਿ ਸਚੋ ਸਚੁ ਬੁਝਾਇਆ॥

ਗੁਰੂ ਦੀ ਕਿਰਪਾ ਨਾਲ ਹੀ ਮਨੁੱਖ ਨੂੰ 'ਸਚੁ' ਪ੍ਰਾਪਤ ਹੁੰਦਾ ਹੈ। ਇਹ ਸਚੁ ਹੀ ਮਨੁੱਖ ਨੂੰ 'ਸੁਚ' ਦਿੰਦਾ ਹੈ।

## (ੲ) 'ਸੁਚ' ਤੇ 'ਸਚੁ' ਦਾ ਜੀਵਨ

ਗੁਰੂ-ਤੀਰਥ 'ਤੇ ਇਸ਼ਨਾਨ ਨਾਲ ਪ੍ਰਾਪਤ ਹੋਈ 'ਸੁਚ' ਇਕ ਵਿਸ਼ੇਸ਼ ਉੱਤਮ ਜੀਵਨ-ਢੰਗ ਹੈ। ਉਹ ਜੀਵਨ-ਢੰਗ, ਬਾਰਹਮਾਹ ਦੀ 'ਮਾਘਿ' ਵਾਲੀ ਪਉੜੀ ਦੇ ਅਨੁਸਾਰ ਇਸ ਪ੍ਰਕਾਰ ਦਾ ਹੈ :—

(੧) ਸੰਗਿ ਸਾਧੂਆ :—ਗੁਰੂ ਦੀ ਕਿਰਪਾ ਨਾਲ ਭਲੇ ਪੁਰਸ਼ਾਂ ਦੀ ਸੰਗਤ ਵਿਚ ਸੁਆਦ ਆਉਂਦਾ ਹੈ। ਇਹ ਸੰਗਤ ਹੀ ਮਨੁੱਖੀ ਆਚਰਨ ਨੂੰ ਉੱਚਾ ਕਰਨ ਦਾ ਮੂਲ ਸਾਧਨ ਤੇ ਪ੍ਰੇਰਨਾ ਬਣਦੀ ਹੈ। ਸਾਧ ਦੀ ਸੰਗਤ ਮਨੁੱਖ ਨੂੰ ਉੱਚਾ ਕਰਦੀ ਹੈ।

(੨) ਧੂੜੀ ਇਸ਼ਨਾਨ :—ਗੁਰੂ ਦੀ ਕ੍ਰਿਪਾ ਨਾਲ ਹੀ ਮਨੁੱਖ ਵਿਚ ਨਿਮਰਤਾ ਪੈਦਾ ਹੁੰਦੀ ਹੈ। ਇਹ ਨਿਮਰਤਾ ਹੀ ਮਨੁੱਖ ਨੂੰ ਸਾਧ ਦੇ ਜੀਵਨ ਦੀ ਉੱਚਾਈ ਸਮਝਣ

ਵਿਚ ਸਹਾਈ ਹੁੰਦੀ ਹੈ। ਹੰਕਾਰੀ ਪੁਰਸ਼ ਕਿਸੇ ਦੇ ਗੁਣ ਨਹੀਂ ਦੇਖ ਸਕਦਾ। ਨਿਮਰਤਾ ਦੂਜੇ ਦੇ ਗੁਣਾਂ ਦਾ ਅਹਿਸਾਸ ਕਰਨ ਵਿਚ ਸਹਾਈ ਹੁੰਦੀ ਹੈ। ਇਸ ਤਰ੍ਹਾਂ ਮਨੁੱਖ ਮਹਾਂਪੁਰਸ਼ ਦੀ ਜੀਵਚ-ਜਾਚ ਤੋਂ ਪ੍ਰਭਾਵਿਤ ਹੁੰਦਾ ਹੈ ਤੇ ਸ਼ੁਭ ਜੀਵਨ-ਜਾਚ ਨੂੰ ਅਪਣਾਉਂਦਾ ਹੈ।

(੩) ਹਰਿ ਕਾ ਨਾਮੁ ਧਿਆਇ :—ਗੁਰੂ ਦੀ ਕ੍ਰਿਪਾ ਨਾਲ ਹੀ ਮਨੁੱਖ ਸਿਮਰਨ ਵਿਚ ਲਗਦਾ ਹੈ ਤੇ ਸਿਮਰਨ ਉਸ ਦੇ ਜੀਵਨ ਵਿਚ ਉੱਚਤਾ ਪੈਦਾ ਕਰਦਾ ਹੈ। ਇਹ ਭਗਤੀ ਹੈ। ਭਗਤੀ ਕਦੋਂ ਸੰਭਵ ਹੈ?

ਤੀਰਥੁ ਤਪੁ ਦਇਆ ਦਤੁ ਦਾਨੁ॥
ਜੇ ਕੋ ਪਾਵੈ ਤਿਲ ਕਾ ਮਾਨੁ॥
ਸੁਣਿਆ ਮੰਨਿਆ ਮਨਿ ਕੀਤਾ ਭਾਉ॥
ਅੰਤਰ ਗਤਿ ਤੀਰਥ ਮਲਿ ਨਾਉ॥
ਸਭਿ ਗੁਣ ਤੇਰੇ ਮੈ ਨਾਹੀ ਕੋਇ॥
ਵਿਣੁ ਗੁਣ ਕੀਤੇ ਭਗਤਿ ਨ ਹੋਇ॥

ਭਗਤੀ ਆਪਣੇ ਅੰਦਰ ਗੁਣ ਪੈਦਾ ਕਰਨ ਨਾਲ ਹੀ ਸੰਭਵ ਹੈ। ਇਹੋ ਜੀਵਨ-ਜਾਚ ਤੇ ਜੀਵਨ-ਗੁਣ ਗੁਰੂ ਪਾਸੋਂ ਪ੍ਰਾਪਤ ਹੁੰਦੇ ਹਨ। ਇਹੋ ਸਿਮਰਨ ਨਾਲ ਪੈਦਾ ਹੁੰਦੇ ਹਨ।

(੪) ਸਭਨਾ ਨੋ ਕਰਿ ਦਾਨੁ :—ਚੰਗਾ ਮਨੁੱਖ ਹੋਰ ਮਨੁੱਖਾਂ 'ਤੇ ਸ਼ੁਭ ਪ੍ਰਭਾਵ ਪੈਦਾ ਕਰਦਾ ਹੈ। ਹੋਰਾਂ ਨੂੰ ਨੇਕੀ ਦੇ ਪਾਸੇ ਲਗਾਉਂਦਾ ਹੈ।

(੫) ਮਲੁ ਉਤਰੈ :—ਮੈਲ ਤੇ ਹੈ ਹੀ ਕੂੜ ਦੀ—'ਕੂੜ ਕੀ ਮਲੁ ਉਤਰੈ' ਤੇ ਕੂੜ ਹੈ—

'ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥'

ਤੇ

'ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥'

ਜਦੋਂ ਵੀ ਰਾਜ-ਭਾਗ ਵਿਚ ਪਰਮਾਤਮਾ ਭੁੱਲ ਜਾਂਦਾ ਹੈ, ਉਦੋਂ ਹੀ 'ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥' ਹੋ ਜਾਂਦਾ ਹੈ।

ਗੁਰੂ ਕਿਰਪਾ ਨਾਲ ਇਹ 'ਕੂੜ' ਦੂਰ ਹੁੰਦਾ ਹੈ।

(੬) ਮਨ ਤੇ ਜਾਇ ਗੁਮਾਨੁ :—ਗੁਰਬਾਣੀ ਦੇ ਵਿਚਾਰ ਨਾਲ ਹੀ ਮਨੁੱਖ ਦੀ ਹਉਮੈ ਤੇ ਹੰਕਾਰ ਟੁੱਟਦੇ ਹਨ ਤੇ ਉਸ ਵਿਚ ਹਉਮੈ ਟੁੱਟਣ ਕਰਕੇ 'ਸੇਵਾ' ਦਾ ਜੀਵਨ ਪੈਦਾ ਹੁੰਦਾ ਹੈ। ਜਿੱਥੇ ਹਉਮੈ (ਖ਼ੁਦਗ਼ਰਜ਼ੀ) ਹੈ, ਉੱਥੇ 'ਸੇਵਾ' ਦੀ ਰੁਚੀ ਨਹੀਂ ਪੈਦਾ ਹੁੰਦੀ। ਇਸੇ ਲਈ 'ਆਸਾ ਦੀ ਵਾਰ' ਵਿਚ ਹਉਮੈ ਵਾਲੇ ਸਲੋਕਾਂ ਨਾਲ 'ਸੇਵਾ' ਵਾਲੀ ਪਉੜੀ ਲਿਖੀ ਹੈ। ਤੇ 'ਸੇਵਾ' ਵਾਲਾ ਆਚਰਨ ਇਹਨਾਂ ਗੁਣਾਂ 'ਤੇ ਆਧਾਰਿਤ

ਹੈ :—

"ਸੇਵ ਕੀਤੀ ਸੰਤੋਖੀਈ, ਜਿਨ੍ਹੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੈ ਪੈਰੁ ਨ ਰਖਿਓ, ਕਰਿ ਸੁਕ੍ਰਿਤ ਧਰਮੁ ਕਮਾਇਆ॥
ਓਨੀ ਦੁਨੀਆ ਤੋੜੇ ਬੰਧਨਾ, ਅੰਨੁ ਪਾਣੀ ਥੋੜਾ ਖਾਇਆ॥"

(੭) ਕਾਮਿ ਕਰੋਧਿ ਨਾ ਮੋਹੀਐ ਬਿਨਸੈ ਲੋਭੁ ਸੁਆਨੁ :—ਇਹ ਸ੍ਵੈ-ਕਾਬੂ ਦਾ ਜੀਵਨ ਹੀ 'ਸੇਵਾ' ਦਾ ਆਚਰਨ ਹੈ ਜਿਸ ਵੱਲ ਉੱਪਰ ਅੰਕਿਤ ਪਉੜੀ ਵੱਲ ਇਸ਼ਾਰਾ ਕੀਤਾ ਗਿਆ ਹੈ। ਬਾਣੀ ਦੀ ਵਿਚਾਰ ਮਨੁੱਖ ਵਿਚ ਇਹ ਸ੍ਵੈ-ਕਾਬੂ ਵਾਲਾ ਆਚਰਨ ਪੈਦਾ ਕਰਦੀ ਹੈ। ਵਿਚਾਰਵਾਨ ਮਨੁੱਖ ਵਿਚ ਕਾਮਾਦਿਕ ਔਗੁਣ (ਮੈਲ) ਨਹੀਂ ਰਹਿ ਸਕਦੇ।

(੮) ਸਚੈ ਮਾਰਗ ਚਲਦਿਆ :—ਇਹ ਆਚਰਨ ਹੀ ਸੱਚਾਈ ਦਾ ਮਾਰਗ ਹੈ। ਇਹ ਹੀ ਮਨੁੱਖ ਵਿਚ ਮਹਾਨਤਾ ਪੈਦਾ ਕਰਦਾ ਹੈ ਤੇ ਮਨੁੱਖ ਦੀ ਸ਼ੋਭਾ ਦਾ ਕਾਰਨ ਬਣਦਾ ਹੈ। ਇਹ ਹੀ ਪਰਮਾਣਿਕ (ਪਰਵਾਨੁ) ਆਚਰਨ ਹੈ। ਇਸ ਆਚਰਨ ਵਿਚ ਪਵਿੱਤਰਤਾ ਤੇ ਜੀਅ ਦਇਆ ਜ਼ਰੂਰੀ ਤੱਤ ਹਨ।

## ਧਰਮਾਰਥ

ਇਸ ਪਉੜੀ ਦੇ ਆਧਾਰ 'ਤੇ ਸਿੱਖ ਧਰਮ ਦੇ ਇਹ ਵਿਸ਼ੇਸ਼ ਰੂਪ ਦਿਸਦੇ ਹਨ :—

(੧) ਸਿੱਖ ਧਰਮ ਦੇ ਧਾਰਿਮਕ ਵਿਸ਼ਵਾਸ ਦੀ ਪਹਿਲੀ ਚੀਜ਼ ਪ੍ਰਭੂ-ਕਿਰਪਾ ਹੈ (ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥) ਸਾਰੀ ਆਤਮਕ ਤੇ ਇਖ਼ਲਾਕੀ ਉੱਨਤੀ ਪ੍ਰਭੂ-ਕਿਰਪਾ ਤੋਂ ਆਰੰਭ ਹੁੰਦੀ ਹੈ। ਇਸ ਕਿਰਪਾ ਦਾ ਸਿੱਧਾ ਸਾਧਨ ਗੁਰੂ ਦੀ ਹਸਤੀ ਹੈ। ਗੁਰੂ ਬਾਣੀ ਰਾਹੀਂ ਪਰਮਾਤਮਾ ਦਾ ਸੰਦੇਸ਼ ਮਨੁੱਖ ਨੂੰ ਪੁਚਾ ਦਿੰਦਾ ਹੈ। ਪਰਮਾਤਮਾ ਦੀ ਮਨੁੱਖ 'ਤੇ ਕ੍ਰਿਪਾ ਹੁੰਦੀ ਹੈ ਤੇ ਉਹ ਮਨੁੱਖ ਆਤਮਕ ਉੱਨਤੀ ਦੇ ਵਸੀਲੇ ਤੇ ਸਾਧਨ ਦੱਸਦਾ ਹੈ। ਇਸ ਬਾਣੀ ਰਾਹੀਂ ਹੀ ਮਨੁੱਖੀ ਹਿਰਦਾ ਪ੍ਰੇਰਤ ਹੁੰਦਾ ਹੈ।

(੨) ਪ੍ਰਭੂ-ਕਿਰਪਾ ਹੀ ਮਨੁੱਖ 'ਤੇ ਗੁਰੂ-ਕਿਰਪਾ ਕਰਾਂਦੀ ਹੈ (ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥) ਬਾਣੀ ਦੀ ਵਿਚਾਰ ਦੁਆਰਾ ਹੀ ਮਨੁੱਖ ਵਿਚ 'ਸੁਚ' ਪੈਦਾ ਹੁੰਦੀ ਹੈ। ਇਹ ਸਿੱਖ ਧਰਮ ਦੀ ਦੂਜੀ ਚੀਜ਼ ਹੈ।

(੩) ਇਸ ਪਉੜੀ ਵਿਚ ਤੀਜੀ ਚੀਜ਼ 'ਨਾਮ ਧਿਆਣਾ' ਦਿੱਤੀ ਹੈ (ਹਰਿ ਕਾ ਨਾਮੁ ਧਿਆਇ)। ਬਾਣੀ ਦਾ ਮੁੱਖ ਉਦੇਸ਼ ਨਾਮ ਸਿਮਰਨ ਹੈ ਤੇ ਇਹੋ ਹੀ ਸਾਰੀ ਮਨੁੱਖੀ ਉੱਨਤੀ ਦਾ ਸਾਧਨ ਹੈ। ਸਿਮਰਨ ਮਨੁੱਖ ਦੇ ਮਨ ਦੀ ਮੈਲ, ਜੋ ਜਨਮ ਜਨਮਾਂਤਰਾਂ ਤੋਂ ਲੱਗੀ ਹੋਈ ਹੈ, ਨੂੰ ਦੂਰ ਕਰਦਾ ਹੈ। ਉਸ ਮੈਲ ਦਾ ਰੂਪ ਮਨੁੱਖੀ ਸੁਭਾਅ ਦੀ ਕਮਜ਼ੋਰੀ ਹੈ ਜੋ ਕਾਮਾਦਿਕ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ। ਸਿਮਰਨ ਮਨੁੱਖ ਵਿਚ "ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥' ਦੀ ਅਵਸਥਾ ਪੈਦਾ ਕਰਦਾ ਹੈ ਤੇ ਸੱਚਾਈ ਦੇ ਮਾਰਗ (ਸਚੈ ਮਾਰਗਿ) ਤੇ ਮਨੁੱਖ ਨੂੰ ਪਰਵਿਰਤ

ਕਰਦਾ ਹੈ। ਇਹੋ ਹੀ ਸਾਡਾ ਰਹਿਸਵਾਦ ਵੀ ਹੈ ਕਿ ਸਿਮਰਨ ਸਾਰੇ ਰੋਗਾਂ ਦਾ ਇਲਾਜ ਹੈ। ਪਰਮਾਤਮਾ ਨੂੰ ਪਿਆਰ ਕਰਨ ਵਾਲਾ ਵਿਚਲਿਤ ਨਹੀਂ ਹੋ ਸਕਦਾ। ਸੱਚ ਦੇ ਮਾਰਗ ਦਾ ਨਿਰਣਾ ਬਾਣੀ ਕਰਦੀ ਹੈ, ਮਨੁੱਖੀ ਅੰਤਸ਼ਕਰਣ ਕਰਦਾ ਹੈ। ਬਹੁਤ ਵਾਰੀ 'ਸੱਚ ਮਾਰਗ' ਮਨੁੱਖ ਨੂੰ ਅੰਤਸ਼ਕਰਣ ਦੀ ਮਦਦ ਨਾਲ ਸਪੱਸ਼ਟ ਹੁੰਦਾ ਹੈ ਪਰ ਉਸ 'ਤੇ ਚੱਲਣ ਲਈ ਜੁਰਅਤ ਤੇ ਦਲੇਗੀ ਦੀ ਲੋੜ ਹੈ। ਇਹ ਜੁਰਅਤ ਤੇ ਦਲੇਗੀ ਸਿਮਰਨ ਨਾਲ ਹੀ ਪੈਦਾ ਹੁੰਦੀ ਹੈ।

ਪ੍ਰਭੂ-ਕਿਰਪਾ, ਗੁਰੂ-ਕਿਰਪਾ ਤੇ ਸਿਮਰਨ ਹੀ ਸਿੱਖ ਧਰਮ ਦੀਆਂ ਚੂਲਾਂ ਹਨ ਤੇ ਇਹਨਾਂ ਦੁਆਰਾ ਮਨੁੱਖੀ ਆਚਰਨ ਵਿਚ ਇਹ ਪ੍ਰਾਪਤੀ ਪੈਦਾ ਹੁੰਦੀ ਹੈ ਕਿ ਮਨੁੱਖ 'ਸੱਚ ਦੇ ਮਾਰਗ' ਦਾ ਧਾਰਨੀ ਹੁੰਦਾ ਹੈ ਤੇ ਕਾਮ, ਕ੍ਰੋਧ ਤੇ ਲੋਭ ਦੀ ਤ੍ਰਿਪਤੀ ਦੀ ਖ਼ਾਤਰ 'ਸੱਚ ਦੇ ਮਾਰਗ' ਦਾ ਤਿਆਗ ਨਹੀਂ ਕਰਦਾ। 'ਸੱਚ ਦੇ ਮਾਰਗ' ਦਾ ਤਿਆਗ ਮਨੁੱਖ ਕੇਵਲ ਕਾਮ, ਕ੍ਰੋਧ ਤੇ ਲਾਲਚ ਆਦਿ ਦੇ ਵੱਸ ਹੋ ਕੇ ਹੀ ਕਰਦਾ ਹੈ।

## ਇਤਿਹਾਸਾਰਥ

ਸਾਰਾ ਸਿੱਖ ਸ਼ਹੀਦਾਂ ਦਾ ਇਤਿਹਾਸ ਉੱਪਰ-ਕਥਿਤ ਅਸੂਲ 'ਤੇ ਆਧਾਰਿਤ ਹੈ ਕਿ ਸਿੱਖ ਸ਼ਹੀਦਾਂ ਨੇ ਜ਼ਾਤੀ ਲਾਲਚ ਦੇ ਵੱਸ ਹੋ ਕੇ ਸਿੱਖ ਧਰਮ ਦਾ ਤਿਆਗ ਨਹੀਂ ਕੀਤਾ। ਸਾਰੇ ਸ਼ਹੀਦਾਂ ਨੂੰ ਸਮੇਂ ਦੀ ਹਕੂਮਤ ਵੱਲੋਂ ਲਾਲਚ ਦਿੱਤਾ ਜਾਂਦਾ ਸੀ ਕਿ ਜੇ ਉਹ ਧਰਮ ਦਾ ਤਿਆਗ ਕਰ ਦੇਣ ਤਾਂ ਉਨ੍ਹਾਂ ਦੀ ਜਾਨ-ਬਖ਼ਸ਼ੀ ਤੋਂ ਛੁੱਟ ਉਨ੍ਹਾਂ ਨੂੰ ਮਾਲ-ਧਨ ਤੇ ਸੁੰਦਰ ਇਸਤਰੀਆਂ ਦੇ ਡੋਲੇ ਵੀ ਦਿੱਤੇ ਜਾਣਗੇ। ਗੁਰੂ-ਪਿਆਰ, ਪ੍ਰਭੂ-ਪਿਆਰ ਤੇ ਸਿਮਰਨ ਦਾ ਬਲ ਉਹਨਾਂ ਨੂੰ 'ਸੱਚ ਦੇ ਮਾਰਗ' ਤੋਂ ਉਖੜਨ ਨਹੀਂ ਸੀ ਦਿੰਦਾ।

## ਦਰਸ਼ਨਾਰਥ

ਦਰਸ਼ਨ ਦੇ ਇਹ ਸਿਧਾਂਤ ਇਸ ਪਉੜੀ ਵਿਚੋਂ ਪ੍ਰਗਟ ਹੁੰਦੇ ਹਨ :—

(੧) 'ਜਨਮ ਕਰਮ ਮਲੁ ਉਤਰੈ' ਵਿਚੋਂ ਦੋ ਸਿਧਾਂਤ ਮਿਲਦੇ ਹਨ—ਕਰਮ ਦੀ ਪ੍ਰਬਲਤਾ ਤੇ ਆਵਾਗਵਨ ਦਾ ਚੱਕਰ। ਕਾਮਾਦਿਕ ਅਧੀਨ ਕੀਤੇ ਮੈਲੇ ਕਰਮ ਹੀ ਮਨੁੱਖੀ ਬੰਧਨ ਦਾ ਕਾਰਨ ਹਨ।

(੨) ਸਿਮਰਨ ਨਾਲ ਇਹ ਕਰਮਾਂ ਦੀ ਮੈਲ ਕੱਟੀ ਜਾਂਦੀ ਹੈ। ਮਨੁੱਖੀ ਆਤਮਾ ਮਨ ਦੇ ਸ਼ੁੱਧ ਹੋਣ ਨਾਲ ਸੁਤੰਤਰ ਹੋ ਜਾਂਦੀ ਹੈ। ਇਹ ਸੁੱਚੀ ਆਤਮਾ ਪ੍ਰਭੂ-ਸਚੁ ਨਾਲ ਮਿਲ ਜਾਂਦੀ ਹੈ। ਆਤਮਾ ਆਪ ਮਲੀਨ ਨਹੀਂ ਹੁੰਦੀ, ਕਾਮਾਦਿਕ ਦੁਆਰਾ ਮਨੁੱਖੀ ਮਨ ਮੈਲਾ ਹੁੰਦਾ ਹੈ ਤੇ ਇਹ ਮੈਲੇ ਕਰਮਾਂ ਵਿਚ ਪਰਵਿਰਤ ਹੁੰਦਾ ਹੈ ਤੇ ਇਹ ਮੈਲੇ ਕਰਮ ਆਤਮਾ ਨੂੰ ਚੰਬੜੇ ਰਹਿੰਦੇ ਹਨ।

*****

## ੧੩. *ਫਲਗੁਣਿ*

ਫਲਗੁਣਿ ਅਨੰਦ ਉਪਾਰਜਨਾ, ਹਰਿ ਸਜਣ ਪ੍ਰਗਟੇ ਆਇ॥
ਸੰਤ ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ॥
ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥
ਇਛ ਪੁਨੀ ਵਡਭਾਗਣੀ, ਵਰੁ ਪਾਇਆ ਹਰਿ ਰਾਇ॥
ਮਿਲਿ ਸਹੀਆ ਮੰਗਲੁ ਗਾਵਹੀ, ਗੀਤ ਗੋਵਿੰਦ ਅਲਾਇ॥
ਹਰਿ ਜੇਹਾ ਅਵਰੁ ਨ ਦਿਸਈ, ਕੋਈ ਦੂਜਾ ਲਵੈ ਨ ਲਾਇ॥
ਹਲਤੁ ਪਲਤੁ ਸਵਾਰਿਓਨੁ, ਨਿਹਚਲ ਦਿਤੀਅਨੁ ਜਾਇ॥
ਸੰਸਾਰ ਸਾਗਰ ਤੇ ਰਖਿਅਨੁ, ਬਹੁੜਿ ਨ ਜਨਮੈ ਧਾਇ॥
ਫਲਗੁਣਿ ਨਿਤ ਸਲਾਹੀਐ, ਜਿਸ ਨੋ ਤਿਲੁ ਨ ਤਮਾਇ॥੧੩॥

### ਸ਼ਬਦਾਰਥ

ਬਾਰਹਮਾਹ ਦੀ ਇਸ ਪਉੜੀ ਦੇ ਤੁਕ-ਵਾਰ ਅੱਖਰੀ ਅਰਥ ਇਸ ਪ੍ਰਕਾਰ ਹਨ :—

(੧) ਜੀਵਨ ਵਿਚ (ਫਲਗੁਣਿ) ਅਨੰਦ ਪੈਦਾ ਹੋ ਗਿਆ, ਜਦੋਂ ਮੇਰੇ ਅੰਦਰ ਮੇਰਾ ਮਿੱਤਰ ਹਰੀ-ਪਰਮਾਤਮਾ ਪ੍ਰਗਟ ਹੋ ਪਿਆ (ਮੇਰੇ ਹਿਰਦੇ ਦੀ ਅਵਸਥਾ ਇਹੋ ਜਿਹੀ ਬਣ ਗਈ ਕਿ ਉਸ ਦਾ ਹਰ ਵਿਚਾਰ ਤੇ ਹਰ ਕਰਤੱਵ ਰੱਬੀ-ਸੂਝ ਦਾ ਨਿਸਚਾ ਕਰਾਂਦਾ ਸੀ)।

(੨) (ਮੇਰੇ ਹਿਰਦੇ ਵਿਚ ਹੀ ਹਰੀ ਨਾਲ ਮੇਰਾ ਮੇਲ ਹੋ ਗਿਆ)—ਇਹ ਮੇਲ ਗੁਰੂ-ਸੰਤ ਨੇ ਕਰਾਇਆ, ਜਿਸ ਨੂੰ ਹਰੀ ਨੇ ਮਨੁੱਖਾਂ ਦੀ (ਮਿਲਾਪ ਲਈ) ਸਹਾਇਤਾ ਵਾਸਤੇ ਮੁਕੱਰਰ ਕੀਤਾ ਹੈ; ਉਸ ਗੁਰੂ ਨੇ ਕ੍ਰਿਪਾ ਕਰਕੇ ਪ੍ਰਭੂ ਨਾਲ ਮੇਰਾ ਮਿਲਾਪ ਕਰਾ ਦਿੱਤਾ ਹੈ।

(੩) (ਮਿਲਾਪ ਹੁੰਦਿਆਂ ਹੀ) ਮੇਰੇ ਹਿਰਦੇ ਦੀ ਸੇਜਾ 'ਤੇ ਰੌਣਕ-ਅਨੰਦ ਹੋ ਗਿਆ ਹੈ (ਤੇ ਹਿਰਦਾ ਸੋਹਣਾ ਹੋ ਗਿਆ ਹੈ ਅਤੇ ਸਾਰੇ ਸੁਖ ਉਸ ਸੋਹਣੀ ਮਾਨਸਕ ਅਵਸਥਾ ਵਿਚੋਂ ਉਗਮ ਪਏ ਹਨ, ਹੁਣ ਦੁਖਾਂ ਦਾ ਡੇਰਾ ਉੱਠ ਗਿਆ ਹੈ ਕਿਉਂਕਿ ਮੈਂ ਐਸਾ ਕੋਈ ਕਰਮ ਹੀ ਨਹੀਂ ਕਰਦੀ ਜੋ ਦੁੱਖ ਪੈਦਾ ਕਰੇ)।

(੪) (ਇਸੇ ਹਿਰਦੇ ਦੀ ਅਵਸਥਾ ਦੀ ਪ੍ਰਾਪਤੀ ਲਈ) ਮੇਰੀ ਇੱਛਾ ਸੀ, ਇਹ ਪ੍ਰਾਪਤ ਹੋ ਗਈ ਹੈ ਤੇ ਮੈਂ ਵੱਡੇ ਭਾਗਾਂ ਵਾਲੀ ਹੋ ਗਈ ਹਾਂ, ਇਹ ਅਵਸਥਾ ਹੈ ਪ੍ਰਭੂ-ਸੁਹਾਗ ਦੇ ਮਿਲਾਪ ਦੀ।

(੫) (ਇਸ ਖ਼ੁਸ਼ੀ ਦੇ ਸਮੇਂ) ਸਾਰੇ ਸੰਤ-ਜਨ ਇਕੱਠੇ ਹੋਏ ਹਨ ਤੇ ਉਹ ਖ਼ੁਸ਼ੀ ਦੇ ਗੀਤ ਗਾਉਂਦੇ ਹਨ—ਸਭ ਤੋਂ ਉੱਤਮ ਗੀਤ ਪ੍ਰਭੂ ਦੇ ਗੀਤ ਹੀ ਹਨ।

(੬) (ਪ੍ਰਭੂ-ਗੀਤ ਇਸ ਲਈ ਉੱਤਮ ਹਨ ਕਿ ਪ੍ਰਭੂ ਆਪ ਸਭ ਤੋਂ ਉੱਤਮ ਸ਼ਕਤੀ ਹੈ)—ਕੋਈ ਇਸ ਬ੍ਰਹਿਮੰਡ ਵਿਚ ਹਰੀ ਜਿਹਾ ਨਹੀਂ ਦਿਸਦਾ; ਕੋਈ ਉਸ ਦੀ ਮਹਾਨਤਾ ਦੇ ਨੇੜੇ-ਤੇੜੇ (ਲਵੈ=ਬਰਾਬਰ) ਵੀ ਨਹੀਂ ਪੁੱਜਦਾ।

(੭) (ਇਸ ਹਿਰਦੇ ਦੀ ਮਿਲਾਪ ਅਵਸਥਾ ਨਾਲ) ਮੇਰਾ ਇਹ ਸੰਸਾਰਕ ਜੀਵਨ ਤੇ ਆਉਣ ਵਾਲਾ ਜੀਵਨ—ਦੋਵੇਂ ਸੰਵਰ ਗਏ ਹਨ, (ਸਗੋਂ ਮੇਰਾ ਆਵਾਗਵਨ ਮੁੱਕ ਗਿਆ ਹੈ) ਤੇ ਮੈਨੂੰ ਸਥਿਰ ਜੀਵਨ ਪ੍ਰਾਪਤ ਹੋ ਗਿਆ ਹੈ।

(੮) (ਇਸ ਮਿਲਾਪ ਨੇ) ਮੈਨੂੰ ਸਦਾ ਲਈ ਸੰਸਾਰ (ਆਵਾਗਵਨ) ਤੋਂ ਬਚਾ ਲਿਆ ਹੈ ਤੇ ਮੁੜ-ਮੁੜ ਕੇ ਜਨਮ-ਮਰਨ ਨਹੀਂ ਹੋਵੇਗਾ।

(੯) (ਹੇ ਪ੍ਰਭੂ!) ਮੇਰੀ ਜੀਭ ਇਕ ਹੈ, ਤੇਰੇ ਗੁਣ ਬੇਅੰਤ ਹਨ; ਤੇਰੇ ਚਰਨਾਂ ਦੇ ਪਿਆਰ ਦੁਆਰਾ ਮੁਕਤੀ ਪ੍ਰਾਪਤ ਹੋਈ ਹੈ।

(੧੦) ਇਸ ਜੀਵਨ (ਫਲਗੁਣਿ) ਵਿਚ ਉਸ ਪਰਮਾਤਮਾ ਦੀ ਮਹਾਨਤਾ ਨੂੰ ਸਮਝੀਏ ਜਿਸ ਨੂੰ ਰੱਤੀ ਭਰ ਵੀ ਤਮ੍ਹਾ ਜਾਂ ਇੱਛਾ ਨਹੀਂ ਹੈ (ਭਾਵ, ਜੋ ਪੂਰਨ ਹੈ, ਪੂਰਨ ਨੂੰ ਹੀ ਇੱਛ ਨਹੀਂ ਹੁੰਦੀ)।

### ਭਾਵਾਰਥ

ਇਸ ਪਉੜੀ ਵਿਚ 'ਰਹਿਸ' ਇਹ ਹੈ ਕਿ (ੳ) ਮਨੁੱਖੀ ਹਿਰਦਾ ਇਕ 'ਸੇਜਾ' ਹੈ ਤੇ ਪ੍ਰਭੂ ਉਹ 'ਵਰ' ਹੈ ਜਿਸ ਦੀ ਮਨੁੱਖ (ਇਸਤਰੀ) ਨੂੰ ਲੋਚਾ ਹੈ; ਜਦੋਂ ਇਸ 'ਸੇਜਾ' ਦੀ ਇਕ ਵਿਸ਼ੇਸ਼ ਤਿਆਰੀ ਨਾਲ ਇਕ ਵਿਸ਼ੇਸ਼ ਦਸ਼ਾ ਬਣ ਜਾਂਦੀ ਹੈ, ਪ੍ਰਭੂ-ਵਰ ਇਸ 'ਤੇ ਆ ਬੈਠਦਾ ਹੈ; (ਉਸ ਨੇ ਬਾਹਰੋਂ ਕਿਧਰੋਂ ਨਹੀਂ ਸੀ ਆਉਣਾ, ਉਸੇ ਪਵਿੱਤਰ ਹਿਰਦੇ ਵਿਚੋਂ ਉਹ ਪ੍ਰਗਟ ਹੋ ਪੈਂਦਾ ਹੈ)। (ਅ) ਪ੍ਰਭੂ ਮਿਲਾਪ ਨਾਲ ਸਾਰੇ 'ਅਨੰਦ' ਪ੍ਰਾਪਤ ਹੋ ਜਾਂਦੇ ਹਨ—ਅਨੰਦ ਦਾ ਸਭ ਤੋਂ ਵੱਡਾ ਰੂਪ ਸ੍ਵੈ-ਪੂਰਨਤਾ ਹੈ ਜਿਸ ਨੂੰ ਆਵਾਗਵਨ ਤੋਂ ਮੁਕਤ ਹੋਣਾ ਕਿਹਾ ਜਾਂਦਾ ਹੈ। (ੲ) ਇਸ ਮਿਲਾਪ ਜਾਂ ਪ੍ਰਾਪਤੀ ਵਿਚ ਸਭ ਤੋਂ ਮਹਾਨ ਸਹਾਇਤਾ (ਗੁਰੂ ਦੀ ਕ੍ਰਿਪਾ) ਦੀ ਹੈ ਤੇ ਗੁਰੂ ਦੀ ਹੋਂਦ, ਹਸਤੀ ਹੀ ਮਨੁੱਖ ਉੱਤੇ ਪਰਮਾਤਮਾ ਦੀ ਮਹਾਨ ਕ੍ਰਿਪਾ ਹੈ।

### (ੳ) ਸੇਜਾ

ਮਨੁੱਖ ਦੇ ਅੰਦਰ ਸਭ ਤੋਂ ਮਹਾਨ ਚੀਜ਼ ਉਸ ਦਾ ਮਨ ਹੈ। ਇਸ ਮਨ ਦੀ ਹੀ ਇਕ ਵਿਸ਼ੇਸ਼ ਦਸ਼ਾ ਨੂੰ ਪ੍ਰਭੂ-ਮਿਲਾਪ ਦੀ ਅਵਸਥਾ ਕਿਹਾ ਜਾਂਦਾ ਹੈ। ਪ੍ਰਭੂ ਇਸ ਮਨ ਵਿਚੋਂ ਹੀ ਪ੍ਰਗਟ ਹੋ ਪੈਂਦਾ ਹੈ ਜਦੋਂ ਇਸ ਦੀ ਵਿਸ਼ੇਸ਼ ਪਵਿੱਤਰ ਅਵਸਥਾ ਬਣ ਜਾਏ। ਪ੍ਰਭੂ-ਮਿਲਾਪ ਮਨੁੱਖੀ ਮਨ ਦੀ ਇਕ ਹਾਲਤ ਹੈ ਜਿਸ ਨੂੰ ਇਸ ਪਉੜੀ ਵਿਚ 'ਸੇਜ-ਸੁਹਾਵੀ' ਕਿਹਾ ਹੈ—ਮਨੁੱਖੀ ਮਨ ਦੀ ਇਹ ਸੁਹਾਵੀ ਦਸ਼ਾ ਕਿਹੋ ਜਿਹੀ

ਹੁੰਦੀ ਹੈ ? ਇਸ ਗੱਲ ਦਾ ਨਿਰਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਸਾਰੇ 'ਛੰਤ' ਕਰ ਸਕਦੇ ਹਨ ਕਿਉਂਕਿ ਛੰਤਾਂ ਦੀ ਬਾਣੀ ਵਿਚ ਵਿਆਹ (ਇਸਤਰੀ ਦੇ ਪ੍ਰਭੂ-ਵਰ ਨਾਲ ਵਿਆਹ) ਦਾ ਅਲੰਕਾਰ ਵਿਸਥਾਰ ਨਾਲ ਖੋਲ੍ਹਿਆ ਹੈ।

ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥
ਘੜੀ ਮੂਰਤ ਪਲ ਸਾਚੇ, ਆਏ ਸਹਜਿ ਮਿਲੇ॥
ਪ੍ਰਭ ਮਿਲੇ ਪਿਆਰੇ, ਕਾਰਜ ਸਾਰੇ,
ਕਰਤਾ ਸਭ ਬਿਧਿ ਜਾਣੈ॥
ਜਿਨਿ ਸੀਗਾਰੀ ਤਿਸਹਿ ਪਿਆਰੀ,
ਮੇਲੁ ਭਇਆ ਰੰਗੁ ਮਾਣੈ॥
ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ,
ਗੁਰਮੁਖਿ ਮਸਤਕਿ ਭਾਗੋ॥
ਨਾਨਕ ਅਹਿਨਿਸਿ ਰਾਵੈ ਪ੍ਰੀਤਮੁ,
ਹਰਿ ਵਰੁ ਥਿਰੁ ਸੋਹਾਗੋ॥
(ਬਾਰਹਮਾਹ ਤੁਖਾਰੀ, ਛੰਤ)

'ਹਰਿ ਸਜਣ' ਸਦਾ ਨਾਲ ਹੀ ਹੈ, ਪਰ ਮਨੁੱਖੀ ਮਨ ਵਿਚ ਔਗੁਣਾਂ ਦੇ ਪ੍ਰਵੇਸ਼ ਨਾਲ ਇਸਤਰੀ ਪਤੀ ਨੂੰ ਭੁੱਲ ਜਾਂਦੀ ਹੈ ਤੇ ਦੁਖੀ ਹੁੰਦੀ ਹੈ :—

ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ॥
ਪਿਰਿ ਛੋਡਿਅੜੀ ਸੁਤੀ, ਪਿਰ ਕੀ ਸਾਰ ਨ ਜਾਣੀ॥
ਪਿਰਿ ਛੋਡਿ ਸੁਤੀ, ਅਵਗੁਣਿ ਮੁਤੀ, ਤਿਸੁ ਧਨ ਵਿਧਣ ਰਾਤੇ॥
ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ, ਹਉਮੈ ਲਗੀ ਤਾਤੇ॥
ਉਡਰਿ ਹੰਸੁ ਚਲਿਆ ਫੁਰਮਾਇਆ, ਭਸਮੈ ਭਸਮ ਸਮਾਣੀ॥
ਨਾਨਕ ਸਚੇ ਨਾਮ ਵਿਹੂਣੀ, ਭੁਲਿ ਭੁਲਿ ਪਛੋਤਾਣੀ॥
(ਤੁਖਾਰੀ ਮ: ੧)

ਤੇ ਇਹ ਵਿਛੋੜਾ ਤੇ ਭੁਲੇਖਾ ਦੂਰ ਹੋ ਜਾਂਦਾ ਹੈ ਜਦੋਂ :—

ਗੁਣ ਗੁਣਹਿ ਸਮਾਣੇ, ਮਸਤਕਿ ਨਾਮ ਨੀਸਾਣੋ॥
ਸਚੁ ਸਾਚਿ ਸਮਾਇਆ, ਚੂਕਾ ਆਵਣ ਜਾਣੋ॥
ਸਚੁ ਸਾਚਿ ਪਛਾਤਾ, ਸਾਚੈ ਰਾਤਾ, ਸਾਚੁ ਮਿਲੈ ਮਨਿ ਭਾਵੈ॥
ਸਾਚੇ ਊਪਰਿ ਅਵਰੁ ਨ ਦੀਸੈ, ਸਾਚੇ ਸਾਚਿ ਸਮਾਵੈ॥
ਮੋਹਨਿ ਮੋਹਿ ਲੀਆ ਮਨੁ ਮੇਰਾ, ਬੰਧਨ ਖੋਲਿ ਨਿਰਾਰੇ॥
ਨਾਨਕ ਜੋਤੀ ਜੋਤਿ ਸਮਾਣੀ, ਜਾ ਮਿਲਿਆ ਅਤਿ ਪਿਆਰੇ॥
(ਤੁਖਾਰੀ ਮ: ੧)

ਇਸ ਪਉੜੀ ਵਿਚ ਉਸ ਸੁਹਾਵੀ ਅਵਸਥਾ ਦਾ ਇਕ ਚਿੰਨ੍ਹ ਦੱਸਿਆ ਹੈ ਤੇ ਉਹ ਚਿੰਨ੍ਹ ਹੈ 'ਸ੍ਵੈ-ਪੂਰਨਤਾ' ਜਿਸ ਨੂੰ ਗੁਰਬਾਣੀ ਵਿਚ 'ਆਵਾਗਵਨ ਰਹਿਤ' ਅਵਸਥਾ ਮੰਨਿਆ ਹੈ ਤੇ ਇੱਥੇ ਜਿਸ ਨੂੰ 'ਹਲਤੁ ਪਲਤੁ ਸਵਾਰਿਓਨੁ' 'ਨਿਹਚਲ ਦਿਤੀਅਨੁ ਜਾਇ' 'ਸੰਸਾਰ ਸਾਗਰ ਤੇ ਰਖਿਅਨੁ' ਤੇ 'ਬਹੁੜਿ ਨ ਜਨਮੈ ਧਾਇ' ਕਿਹਾ ਹੈ। ਇਹ ਅਵਸਥਾ ਮਨੁੱਖੀ ਆਚਰਨ ਦੀ ਪੂਰਨਤਾ ਨਾਲ ਹੀ ਪ੍ਰਾਪਤ ਹੁੰਦੀ ਹੈ।

ਪਰ ਇਸ ਸ੍ਵੈ-ਪੂਰਨਤਾ ਦੀ ਪ੍ਰਾਪਤੀ ਦੇ ਸਾਧਨ ਕੀ ਹਨ? ਇਸ ਪਉੜੀ ਵਿਚ ਉਹ ਸਾਧਨ 'ਸੰਤ ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ' 'ਤਰੇ ਨਾਨਕ ਚਰਣੀ ਪਾਇ' ਤੇ 'ਨਿਤ ਸਲਾਹੀਐ' ਦੱਸੇ ਹਨ। ਭਾਵ ਇਹ ਹੈ ਕਿ ਸੰਤ (ਗੁਰੂ) ਦੀ ਸਹਾਇਤਾ ਦੀ ਅਵੱਸ਼ ਲੋੜ ਹੈ, ਸ੍ਵੈ-ਪੂਰਨਤਾ ਦੀ ਪ੍ਰਾਪਤੀ ਲਈ। ਗੁਰਬਾਣੀ ਦਾ ਵਿਚਾਰ ਮਨੁੱਖ ਅੰਦਰ ਉਹ ਤਬਦੀਲੀ ਪੈਦਾ ਕਰਦਾ ਹੈ ਜਿਹੜੀ 'ਸੇਜ ਸੁਹਾਵੀ' ਬਣਾਉਂਦੀ ਹੈ। ਗੁਰਬਾਣੀ ਮਨੁੱਖੀ ਮਨ ਵਿਚ ਉਸ 'ਵਰ' ਲਈ ਲਗਨ ਪੈਦਾ ਕਰਦੀ ਹੈ ਜਿਸ 'ਜੇਹਾ ਅਵਰੁ ਨ ਦਿਸਈ'—ਪਰਮਾਤਮਾ ਦਾ ਪਿਆਰ ਗੁਰਬਾਣੀ ਜਗਾਉਂਦੀ ਹੈ ਤੇ ਇਸ ਪਿਆਰ ਦੀ ਪ੍ਰਾਪਤੀ ਲਈ 'ਨਿਤ ਸਲਾਹੀਐ' (ਸਿਮਰਨ ਤੇ ਕੀਰਤਨ) ਦਾ ਸਾਧਨ ਦੱਸਦੀ ਹੈ। ਇਹ ਸਿਮਰਨ ਤੇ ਸਲਾਹੁਤਾ ਕਾਹਦੀ ਹੁੰਦੀ ਹੈ? 'ਅਨੇਕ ਗੁਣ' ਦੀ। ਪਰਮਾਤਮਾ ਦੇ ਅਨੇਕ ਗੁਣਾਂ ਦਾ ਵਿਚਾਰ ਤੇ ਪਿਆਰ ਗੁਰਬਾਣੀ ਪੈਦਾ ਕਰਦੀ ਹੈ। ਪਰਮਾਤਮਾ ਦਾ ਸਭ ਤੋਂ ਵੱਡਾ ਗੁਣ 'ਪੂਰਨਤਾ' ਹੀ ਹੈ—ਉਹ ਪੂਰਨ ਹੈ ਕਿਉਂਕਿ ਉਸ ਨੂੰ ਕੋਈ ਇੱਛਾ (ਤਮਾਇ) ਨਹੀਂ ਹੈ। ਸੋ 'ਪੂਰਨਤਾ' ਲਈ ਪਿਆਰ ਹੀ ਮਨੁੱਖ ਨੂੰ ਪੂਰਨਤਾ ਤੀਕ ਲੈ ਜਾਂਦਾ ਹੈ ਤੇ ਗੁਰਬਾਣੀ ਮਨੁੱਖ ਨੂੰ—ਪੂਰਨਤਾ ਕੀ ਹੈ ਤੇ ਇਹ ਕਿਵੇਂ ਪ੍ਰਾਪਤ ਹੁੰਦੀ ਹੈ, ਦਾ—ਵਿਚਾਰ ਦਿੰਦੀ ਹੈ।

### (ਅ) ਅਨੰਦ

ਪ੍ਰਭੂ-ਮਿਲਾਪ ਨਾਲ ਅਨੰਦ ਪ੍ਰਾਪਤ ਹੁੰਦਾ ਹੈ। ਇਹ ਅਨੰਦ ਵੀ ਮਨ ਦੀ ਇਕ ਅਵਸਥਾ ਦਾ ਹੀ ਸੂਚਕ ਹੈ। ਇਸ ਅਵਸਥਾ ਦੀ ਪ੍ਰਾਪਤੀ ਦਾ ਸਾਰਾ ਸਾਧਨ ਸ੍ਰੀ ਗੁਰੂ ਅਮਰਦਾਸ ਜੀ ਨੇ ਅਨੰਦੁ ਸਾਹਿਬ ਵਿਚ ਬਿਆਨ ਕੀਤਾ ਹੋਇਆ ਹੈ। ਅਨੰਦ ਇਕ ਜੀਵਨ-ਢੰਗ (ਸਬਦੁ) ਹੈ, ਸਵਰਿਆ ਹੋਇਆ ਜੀਵਨ-ਢੰਗ :—

'ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥
ਅੰਦਰਹੁ ਜਿਨ ਕਾ ਮੋਹੁ ਤੁਟਾ, ਤਿਨ ਕਾ ਸਬਦੁ ਸਚੈ ਸਵਾਰਿਆ॥'

ਇਹ ਜੀਵਨ-ਢੰਗ ਗਿਆਨ ਨਾਲ ਪ੍ਰਕਾਸ਼ਿਤ ਹੈ, ਜਿਸ ਵਿਚ ਮੋਹ ਨਹੀਂ ਹੈ। ਇਹ 'ਸੰਤ' ਦਾ ਜੀਵਨ-ਢੰਗ ਹੈ ਜਿਸ ਦਾ ਰੂਪ ਇਹ ਹੈ :—

'ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥'

ਤੇ ਇਹ 'ਭਗਤ ਦੀ ਚਾਲ' ਹੈ :—

'ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥'

ਅਨੰਦ ਦੀ ਅਵਸਥਾ ਤਦ ਪ੍ਰਾਪਤ ਹੁੰਦੀ ਹੈ ਜਦੋਂ ਮਨ, ਸਰੀਰ, ਨੇਤਰ, ਸ੍ਰਵਣ

ਸਾਰੇ ਜ਼ਬਤ ਵਿਚ ਰਹਿ ਕੇ ਹੁਕਮ ਨੂੰ ਮੰਨਦੇ ਹਨ।

ਮਨੁੱਖ ਦਾ ਉੱਤਮ ਪੂਰਨ ਵਤੀਰਾ ਹੀ ਅਨੰਦ ਪੈਦਾ ਕਰ ਸਕਦਾ ਹੈ।

### (ੲ) ਗੁਰ-ਪ੍ਰਸਾਦਿ

ਅਨੰਦੁ ਸਾਹਿਬ ਵਿਚ ਗੁਰੂ ਦੀ ਹਸਤੀ 'ਤੇ ਬੜਾ ਹੀ ਜ਼ੋਰ ਹੈ।

**'ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥'**
**'ਆਨੰਦੁ ਆਨੰਦੁ ਸਭ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥'**
**'ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ, ਸੁ ਅੰਮ੍ਰਿਤੁ ਗੁਰ ਤੇ ਪਾਇਆ ॥'**

ਬਾਣੀ ਦੀ ਵਿਚਾਰ ਨੇ ਹੀ ਮਨੁੱਖ ਨੂੰ ਜੀਵਨ-ਢੰਗ ਦੇਣਾ ਹੈ।

**'ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥'**

ਗੁਰੂ ਮਨੁੱਖ ਦੇ ਅੰਦਰ ਪ੍ਰਭੂ-ਪਿਆਰ ਪੈਦਾ ਕਰਦਾ ਹੈ। ਇਸ ਪਉੜੀ ਵਿਚ ਗੁਰੂ ਪ੍ਰਭੂ ਦੀ ਇਹ ਮਹਾਨਤਾ ਦੱਸਦਾ ਹੈ ਕਿ ਉਹ :—

(੧) ਸੱਜਣ ਹੈ ਤੇ ਸੱਜਣ ਵੀ ਐਸਾ ਜੋ ਸਦਾ ਨਾਲ ਹੀ ਰਹਿੰਦਾ ਹੈ ਤੇ ਜਦੋਂ ਪਿਆਰ ਨਾਲ ਉਸ ਨੂੰ ਯਾਦ ਕਰੀਏ, ਉਹ ਅੰਦਰੋਂ ਹਿਰਦੇ ਵਿਚੋਂ ਹੀ ਪ੍ਰਗਟ ਹੋ ਪੈਂਦਾ ਹੈ ਤੇ ਮਨੁੱਖ ਦੀ ਰਾਖੀ ਕਰਦਾ ਹੈ, ਉਸ ਨੂੰ ਗਿਰਨ ਤੋਂ ਬਚਾ ਲੈਂਦਾ ਹੈ ਤੇ ਉਸ ਨੂੰ ਸਮਰੱਥਾ ਬਖ਼ਸ਼ਦਾ ਹੈ, ਜੁਰਅਤ ਤੇ ਦਲੇਰੀ ਬਖ਼ਸ਼ਦਾ ਹੈ ਜਿਨ੍ਹਾਂ ਰਾਹੀਂ ਉਹ ਸ਼ੁੱਭ ਕਰਮਾਂ ਵਿਚ ਲੱਗਦਾ ਹੈ।

(੨) ਉਹ ਰਾਇ ਤੇ ਗੋਵਿੰਦ ਹੈ—ਭਾਵ ਸਭ ਦੀ ਪਾਲਣਾ ਕਰਨ ਵਾਲਾ ਹੈ ਅਤੇ ਸਭ 'ਤੇ ਉਸ ਦਾ ਰਾਜ ਹੈ।

(੩) ਕੋਈ ਹੋਰ ਸ਼ਕਤੀ ਉਸ ਦੇ ਬਰਾਬਰ ਨਹੀਂ ਹੈ (ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥)

(੪) ਉਹ ਮਨੁੱਖ ਦਾ ਕਲਿਆਣ ਕਰਨ ਵਾਲਾ ਹੈ ਤੇ ਉਸ ਤੋਂ ਬਿਨਾਂ ਹੋਰ ਕੋਈ ਸ਼ਕਤੀ ਮਨੁੱਖ ਨੂੰ ਕਲਿਆਣ ਨਹੀਂ ਦੇ ਸਕਦੀ।

(੫) ਉਸ ਵਿਚ ਕੋਈ ਵੀ ਥੁੜ੍ਹ ਨਹੀਂ ਹੈ ਜਿਸ ਕਰਕੇ ਉਸ ਨੂੰ ਕੋਈ ਵੀ ਲਾਲਚ ਨਹੀਂ ਹੈ (ਜਿਸਨੋ ਤਿਲੁ ਨ ਤਮਾਇ)।

ਗੁਰੂ ਦੀ ਆਪਣੀ ਮਾਨਸਿਕ ਦਸ਼ਾ ਹੀ ਇਸ ਗੱਲ ਦਾ ਸਬੂਤ ਹੈ ਕਿ ਪ੍ਰਭੂ ਸਿਮਰਨ ਨਾਲ ਸੱਚਮੁੱਚ 'ਸਜਣ ਪ੍ਰਗਟੇ ਆਇ' ਹੋ ਸਕਦਾ ਹੈ। ਗੁਰੂ ਇਸ ਪਉੜੀ ਵਿਚ ਆਪਣੀ ਗਵਾਹੀ ਹੀ ਤਾਂ ਦੇ ਰਿਹਾ ਹੈ ਕਿ ਮੇਰੀ ਦਸ਼ਾ ਐਸੀ ਬਣ ਗਈ ਹੈ।

ਸੰਤ ਵੀ ਗੁਰੂ ਦਾ ਰੂਪ ਹਨ (ਮਿਲਿ ਸਹੀਆ ਮੰਗਲੁ ਗਾਵਹੀ, ਗੀਤ ਗੋਵਿੰਦ ਅਲਾਇ) ਤੇ ਉਨ੍ਹਾਂ ਦੀ ਮਾਨਸਿਕ ਦਸ਼ਾ ਵੀ ਇਸ ਕਥਨ ਦਾ ਸਬੂਤ ਹੈ ਕਿ ਪ੍ਰਭੂ ਮਿਲਾਪ ਨਾਲ 'ਅਨੰਦ ਉਪਾਰਜਨਾ' ਤੇ 'ਹਰਿ ਸਜਣ ਪ੍ਰਗਟੇ ਆਇ' ਹੁੰਦਾ ਹੈ।

ਗੁਰੂ ਤੇ ਸੰਤ ਉਹ 'ਛੈਲ' ਹਨ ਜਿਨ੍ਹਾਂ ਨੂੰ ਵੇਖ ਕੇ ਗੋਰੀ (ਕਮਜ਼ੋਰ ਇਸਤਰੀ) ਨੂੰ ਪਾਰ ਜਾਣ ਦਾ ਹੌਂਸਲਾ ਬਣ ਜਾਂਦਾ ਹੈ।

## ਧਰਮਾਰਥ

ਇਸ ਪਉੜੀ ਵਿਚ ਧਰਮ ਦੇ ਇਹ ਤੱਤ ਦਿਸਦੇ ਹਨ :—

(੧) ਪ੍ਰਭੂ-ਕ੍ਰਿਪਾ ਤੇ ਗੁਰੂ-ਕ੍ਰਿਪਾ ਹੀ ਮਨੁੱਖੀ ਕਲਿਆਣ ਦਾ ਸਾਧਨ ਹਨ। ਮਨੁੱਖ ਨੂੰ ਆਵਾਗਵਨ ਵਿਚੋਂ ਕੇਵਲ ਕ੍ਰਿਪਾ ਹੀ ਕੱਢਦੀ ਹੈ। ਇਸ ਕ੍ਰਿਪਾ ਦਾ ਰੂਪ ਗੁਰੂ ਦਾ ਬਖ਼ਸ਼ਿਆ ਗਿਆਨ ਹੈ ਜੋ ਮਨੁੱਖੀ ਜੀਵਨ-ਢੰਗ ਬਣਾਉਂਦਾ ਹੈ। ਪ੍ਰਭੂ ਤੇ ਗੁਰੂ ਹਰ ਕਿਸੇ ਦੇ ਮਿੱਤਰ ਹਨ। ਉਹ ਹਰ ਇਕ ਦਾ ਭਲਾ ਚਾਹੁੰਦੇ ਹਨ।

(੨) ਗੁਰੂ ਮਨੁੱਖ ਦਾ ਇਹ ਜੀਵਨ-ਢੰਗ ਪ੍ਰਭੂ ਸਿਮਰਨ ਤੇ ਕੀਰਤਨ ਵਿਚ ਲਗਾ ਕੇ ਬਖ਼ਸ਼ਦਾ ਹੈ ਜਾਂ ਪ੍ਰਭੂ ਗੁਣਾਂ ਦਾ ਵਿਚਾਰ ਹੀ ਮਨੁੱਖ ਵਿਚ ਗੁਣ ਉਤਪੰਨ ਕਰਦਾ ਹੈ। 'ਜੈਸਾ ਸੇਵੇ ਤੈਸਾ ਹੋਇ'।

(੩) ਗੁਰੂ ਤੇ ਸੰਤਾਂ ਦਾ ਜੀਵਨ ਹੀ ਮਨੁੱਖ ਵਿਚ ਵਿਸ਼ਵਾਸ ਦ੍ਰਿੜ੍ਹ ਕਰਦੇ ਹਨ ਕਿ ਮਨੁੱਖ ਆਤਮਕ ਜੀਵਨ ਵਿਚ ਬੜੀ ਉੱਨਤੀ ਕਰ ਸਕਦਾ ਹੈ। ਇਸ ਲਈ ਇਸ ਪ੍ਰੇਰਨਾ ਅਧੀਨ ਮਨੁੱਖ ਇਸ ਪਾਸੇ ਲੱਗਦਾ ਹੈ।

(੪) ਉੱਚਾ ਮਾਨਸਕ, ਸਦਾਚਾਰਕ ਤੇ ਆਤਮਕ ਜੀਵਨ ਹੀ ਮਨੁੱਖੀ ਖ਼ੁਸ਼ੀ ਦਾ ਜ਼ਾਮਨ ਹੈ।

## ਸ਼ਾਸਤ੍ਰਾਰਥ

ਇਸ ਪਉੜੀ ਵਿਚ ਫ਼ਲਸਫ਼ਾ ਇਹ ਹੈ :—

(੧) ਪ੍ਰਭੂ ਪੂਰਨਤਾ ਹੈ ਤੇ ਪੂਰਨਤਾ ਹੀ ਅਨੰਦ ਹੈ।

(੨) ਆਵਾਗਵਨ ਹੀ ਅਪੂਰਨਤਾ ਦਾ ਸੂਚਕ ਹੈ ਤੇ ਇਹੋ ਹੀ ਮਹਾਨ ਦੁਖ ਦਾ ਰੂਪ ਹੈ।

(੩) ਹਰ ਮਨੁੱਖੀ ਆਤਮਾ ਵਿਚ ਅਨੰਦ ਦੀ ਲਗਨ ਹੈ, ਇਸ ਲਈ ਉਸ ਵਿਚ ਅਵੱਸ਼ ਪੂਰਨਤਾ ਦੀ ਲਗਨ ਵੀ ਹੈ ਕਿਉਂਕਿ ਪੂਰਨਤਾ ਬਿਨਾਂ ਅਨੰਦ ਨਹੀਂ ਹੈ। ਕਿਉਂਕਿ ਮਨੁੱਖੀ ਆਤਮਾ ਵਿਚ ਅਨੰਦ ਦੀ ਲਗਨ ਹੈ, ਇਸ ਤੋਂ ਹੀ ਸਿੱਧ ਹੈ ਕਿ ਉਹ ਪਰਮਾਤਮਾ ਦੀ ਅੰਸ਼ ਹੈ। ਇਸ ਕਰਕੇ ਪ੍ਰਭੂ ਮਨੁੱਖੀ ਹਿਰਦੇ ਵਿਚੋਂ ਹੀ ਨਿਕਲ (ਪ੍ਰਗਟ) ਆਉਂਦਾ ਹੈ ਜਦੋਂ ਉਸ ਨੂੰ ਸੱਦ ਪੈਂਦੀ ਹੈ।

*****

## ੧੪. ਦਰਸ ਦਾਨੁ

ਜਿਨਿ ਜਿਨਿ ਨਾਮੁ ਧਿਆਇਆ, ਤਿਨ ਕੇ ਕਾਜ ਸਰੇ॥
ਹਰਿ ਗੁਰੁ ਪੂਰਾ ਆਰਾਧਿਆ, ਦਰਗਹ ਸਚਿ ਖਰੇ॥
ਸਰਬ ਸੁਖਾ ਨਿਧਿ ਚਰਣ ਹਰਿ, ਭਉਜਲੁ ਬਿਖਮੁ ਤਰੇ॥
ਪ੍ਰੇਮ ਭਗਤਿ ਤਿਨ ਪਾਈਆ, ਬਿਖਿਆ ਨਾਹਿ ਜਰੇ॥
ਕੂੜ ਗਏ ਦੁਬਿਧਾ ਨਸੀ, ਪੂਰਨ ਸਚਿ ਭਰੇ॥
ਪਾਰਬ੍ਰਹਮੁ ਪ੍ਰਭੁ ਸੇਵਦੇ, ਮਨ ਅੰਦਰਿ ਏਕੁ ਧਰੇ॥
ਮਾਹ ਦਿਵਸ ਮੂਰਤ ਭਲੇ, ਜਿਨ ਕਉ ਨਦਰਿ ਕਰੇ॥
ਨਾਨਕ ਮੰਗੈ ਦਰਸ ਦਾਨੁ, ਕਿਰਪਾ ਕਰਹੁ ਹਰੇ॥ ੧੪॥

### ਸ਼ਬਦਾਰਥ

ਇਹ ਪਉੜੀ ਬਾਰਹਮਾਹ ਦੀ ਅੰਤਮ ਪਉੜੀ ਹੈ। ਇਸ ਲਈ ਇਸ ਵਿਚ ਸੰਖੇਪ ਤਰੀਕੇ ਨਾਲ ਦੱਸਿਆ ਗਿਆ ਹੈ ਕਿ ਪ੍ਰਭੂ ਦਰਸ ਜੋ ਪ੍ਰਭੂ ਵੱਲੋਂ ਬਖ਼ਸ਼ਿਆ ਉੱਤਮ ਦਾਨ ਹੈ—ਦੀ ਪ੍ਰਾਪਤੀ ਨਾਲ ਮਨੁੱਖੀ ਹਿਰਦੇ ਵਿਚ ਕੀ ਤਬਦੀਲੀ ਆਉਂਦੀ ਹੈ, ਮਨੁੱਖੀ ਮਹਾਨਤਾ ਵਿਚ ਕੀ ਵਾਧਾ ਹੁੰਦਾ ਹੈ ਅਤੇ ਕਿਹੜੇ ਸਾਧਨਾਂ ਨਾਲ ਉਹ ਪਦਵੀ ਮਨੁੱਖ ਨੂੰ ਪ੍ਰਾਪਤ ਹੁੰਦੀ ਹੈ। ਪਹਿਲਾਂ ਇਸ ਪਉੜੀ ਦੇ ਸਤਰ-ਵਾਰ ਸ਼ਬਦੀ ਅਰਥ ਵੇਖਦੇ ਹਾਂ।

(੧) ਜਿਨ੍ਹਾਂ ਲੋਕਾਂ ਨੇ ਨਾਮ ਦਾ ਸਿਮਰਨ ਕੀਤਾ ਹੈ, ਉਨ੍ਹਾਂ ਨੇ ਜੀਵਨ-ਮੰਤਵ (ਕਾਜ=ਆਦਰਸ਼) ਨੂੰ ਵੀ ਪ੍ਰਾਪਤ ਕੀਤਾ ਹੈ। (ਉਹਨਾਂ ਦਾ ਜੀਵਨ-ਮਕਸਦ ਪੂਰਾ ਹੋਇਆ ਹੈ)।

(੨) ਜਿਨ੍ਹਾਂ ਲੋਕਾਂ ਨੇ ਪੂਰਨ ਗੁਰੂ ਦੀ ਬਾਣੀ ਨੂੰ ਵਿਚਾਰਿਆ ਹੈ, ਉਹ ਪਰਮਾਤਮਾ ਦੀ ਦਰਗਾਹ ਵਿਚ ਸੱਚੇ-ਸੁੱਚੇ ਸਮਝ ਕੇ ਕਬੂਲੇ ਗਏ।

(੩) ਪਰਮਾਤਮਾ ਦੇ ਚਰਨ ਸਾਰੇ ਸੁਖਾਂ ਦਾ ਖ਼ਜ਼ਾਨਾ ਹਨ (ਇਸ ਲਈ ਕਬੂਲ ਹੋਏ) ਲੋਕਾਂ ਨੂੰ ਸਾਰੇ ਸੁਖ ਪ੍ਰਾਪਤ ਹੋਏ (ਤੇ ਸਿਮਰਨ ਨਾਲ ਹੀ) ਲੋਕੀਂ ਬਿਖੜੇ ਸੰਸਾਰ ਸਾਗਰ (ਜਿੱਥੇ ਕਮਜ਼ੋਰੀਆਂ ਵਿਚੋਂ ਤਰ ਨਿਕਲਣਾ ਕਠਿਨ ਹੈ) ਤੋਂ ਤਰ ਕੇ ਪਾਰ ਹੋ ਗਏ। (ਕਮਜ਼ੋਰੀਆਂ ਵਿਚੋਂ ਪਾਰ ਹੋ ਗਏ, ਪੂਰਨਤਾ ਨੂੰ ਪ੍ਰਾਪਤ ਹੋਏ)।

(੪) ਜਿਨ੍ਹਾਂ ਨੇ ਪ੍ਰੇਮਾ ਭਗਤੀ ਨਾਲ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ, ਉਹ ਵਿਸ਼ਿਆਂ, ਵਿਕਾਰਾਂ (ਬਿਖਿਆ) ਵਿਚ ਨਹੀਂ ਸੜਦੇ (ਦੁਖੀ ਨਹੀਂ ਹੁੰਦੇ)।

(੫) (ਜੋ ਸਿਮਰਨ ਕਰਦੇ ਹਨ ਉਹਨਾਂ ਵਿਚੋਂ) ਕੂੜ-ਕੁਸੱਤ ਤੇ ਪਾਪ ਦੂਰ ਹੁੰਦੇ

ਹਨ ਤੇ ਉਹਨਾਂ ਵਿਚੋਂ ਦ੍ਵੈਤ, ਭਰਮ ਤੇ ਮਾਇਆ ਦੀ ਲਗਨ (ਦੁਬਿਧਾ) ਨਿਕਲ (ਨੱਸੀ) ਜਾਂਦੇ ਹਨ ਅਤੇ ਇਹਨਾਂ (ਕੂੜ-ਕੁਸੱਤ, ਦੁਬਿਧਾ) ਦੀ ਥਾਂ ਤੇ ਉਹਨਾਂ ਦੇ ਅੰਦਰ ਸੱਚਾਈ ਪ੍ਰਵੇਸ਼ (ਭਰੇ) ਕਰਦੀ ਹੈ।

(੬) (ਸਿਮਰਨ ਵਾਲੇ ਲੋਕ) ਮਨੁੱਖਤਾ ਨੂੰ ਪਾਰਬ੍ਰਹਮ ਦਾ ਸਰੂਪ ਜਾਣ ਕੇ ਉਸ ਦੀ ਸੇਵਾ ਕਰਦੇ ਹਨ, (ਕਿਉਂਕਿ) ਉਹਨਾਂ ਦੇ ਮਨ ਵਿਚ ਵਿਸ਼ਵਾਸ ਹੁੰਦਾ ਹੈ (ਧਰੇ) ਕਿ ਸਭ ਵਿਚ ਇਕੋ ਪਾਰਬ੍ਰਹਮ ਦੀ ਜੋਤਿ ਮੌਜੂਦ ਹੈ।

(੭) (ਜਿਨ੍ਹਾਂ ਲੋਕਾਂ ਨੂੰ ਸਿਮਰਨ, ਸੱਚਾਈ, ਸੇਵਾ ਦੁਆਰਾ ਪ੍ਰਭੂ ਦਰਸ ਪ੍ਰਾਪਤ ਹੁੰਦਾ ਹੈ) ਉਹਨਾਂ ਦਾ ਸਾਰਾ ਜੀਵਨ (ਮਾਹ, ਦਿਨ, ਮਹੂਰਤ-ਘੜੀਆਂ) ਸੁਭਾਇਮਾਨ ਹੋ ਜਾਂਦਾ ਹੈ। ਇਹ ਸਿਮਰਨ ਸੇਵਾ ਦੀ ਦਸ਼ਾ ਪ੍ਰਭੂ-ਕਿਰਪਾ (ਨਦਰਿ) ਦੁਆਰਾ ਹੀ ਪ੍ਰਾਪਤ ਹੁੰਦੀ ਹੈ।

(੮) (ਇਸ ਦਸ਼ਾ ਦੀ ਪ੍ਰਾਪਤੀ ਹੀ ਹਰੀ ਦਰਸ ਦੀ ਪ੍ਰਾਪਤੀ ਹੈ ਤੇ ਇਹੋ ਪਰਮਾਤਮਾ ਦੀ ਉੱਤਮ ਬਖ਼ਸ਼ਿਸ਼-ਦਾਨ) ਹੈ। ਤਾਂ ਤੇ ਮੈਂ ਤੇਰੇ ਪਾਸੋਂ ਇਹੋ ਦਾਨ ਮੰਗਦਾ ਹਾਂ, ਕ੍ਰਿਪਾ ਕਰਕੇ ਮੈਨੂੰ ਇਹ ਦਾਨ ਬਖ਼ਸ਼ੋ।

### ਭਾਵਾਰਥ

ਦੋ ਗੱਲਾਂ ਇਸ ਪਉੜੀ ਵਿਚੋਂ ਪ੍ਰਗਟ ਹਨ। ਇਹਨਾਂ ਦੋਹਾਂ ਵਿਚ ਸਾਰੀ ਗੁਰਮਤਿ ਸ਼ਾਮਲ ਹੈ।

(ੳ) ਮਨੁੱਖੀ ਜੀਵਨ ਦੀ ਉੱਤਮ ਮੰਜ਼ਲ ਇਹ ਹੈ ਕਿ ਉਹ ਜੀਵਨ-ਆਦਰਸ਼ (ਕਾਜ) ਨੂੰ ਪ੍ਰਾਪਤ ਕਰੇ ਅਤੇ ਪਰਮਾਤਮਾ ਦੀ ਦਰਗਾਹ ਵਿਚ ਪ੍ਰਵਾਨ ਹੋਵੇ। ਇਹ ਤਦ ਹੋ ਸਕਦਾ ਹੈ ਜੇ ਉਹ ਵਿਸ਼ਿਆਂ 'ਤੇ ਪੂਰਾ ਕਾਬੂ ਪਾ ਸਕੇ (ਬਿਖਿਆ) ਤੇ ਆਪਣੀਆਂ ਇੰਦ੍ਰੀਆਂ ਦੀਆਂ ਕਮਜ਼ੋਰੀਆਂ, (ਭਉਜਲੁ ਬਿਖਮ) ਤੋਂ ਆਪਣੇ ਆਪ ਨੂੰ ਪਾਕ ਕਰ ਸਕੇ। ਮਨ ਹੀ 'ਭਉਜਲੁ' ਹੈ। ਇਸ ਦੇ ਘੁੰਮਣ ਘੇਰ ਆਸਾ ਤ੍ਰਿਸ਼ਨਾ ਹਨ ਤੇ ਇਨ੍ਹਾਂ ਵਿਚੋਂ ਨਿਕਲ ਕੇ ਮਨ ਨੂੰ ਜਿੱਤ ਲੈਣਾ ਹੀ ਮਨੁੱਖੀ ਜੀਵਨ ਦੀ ਪੂਰਨਤਾ ਹੈ। ਪੂਰਨਤਾ ਹੀ ਮਨੁੱਖ ਦਾ ਜੀਵਨ-ਆਦਰਸ਼ ਹੈ। ਮਨੁੱਖ ਵਿਚੋਂ ਕੂੜ ਕੁਸੱਤ ਦੀ ਲੇਸ ਦੂਰ ਹੋ ਜਾਏ ਤੇ ਉਸ ਵਿਚ ਕਿਸੇ ਨਾਲ ਦਵੈਤ-ਦੂਜੈਗੀ ਨਾ ਰਹਿ ਜਾਏ ਤੇ ਉਸ ਦੇ ਮਨ ਵਿਚ ਇਸ ਬਾਰੇ ਭਰਮ ਨਾ ਰਹਿ ਜਾਏ ਕਿ ਪ੍ਰਕਿਰਤੀ ਨਾਲੋਂ ਪੁਰਸ਼ ਵੱਧ ਮਹਾਨ ਹੈ (ਦੁਬਿਧਾ ਨਸੀ) ਤਦ ਉਹ ਪੂਰਨਤਾ ਨੂੰ ਪੁੱਜਦਾ ਹੈ। ਇਸ ਪ੍ਰਕਾਰ ਦੀ ਅਵਸਥਾ 'ਤੇ ਪਹੁੰਚਣਾ ਹੀ ਪ੍ਰਭੂ-ਦਰਸ਼ਨ ਦੀ ਪ੍ਰਾਪਤੀ ਹੈ। ਇਹ ਗੁਰਮਤਿ ਅਨੁਸਾਰ ਜੀਵਨ-ਮਨੋਰਥ ਹੈ। ਇਹੋ ਮੁਕਤੀ ਹੈ। ਇਹੋ ਦਰਸ਼ਨ ਮਨ ਵਿਚੋਂ ਹੁੰਦਾ ਹੈ। ਇਹ ਸਦੀਵੀ ਖ਼ੁਸ਼ੀ ਹੈ।

(ਅ) ਇਸ ਮਨੋਰਥ ਦੀ ਪ੍ਰਾਪਤੀ ਦੇ ਸਾਧਨ ਹਨ : 'ਨਾਮੁ ਧਿਆਇਆ', 'ਗੁਰੁ ਪੂਰਾ ਆਰਾਧਿਆ', 'ਪ੍ਰੇਮ ਭਗਤਿ' 'ਪੂਰਨ ਸਚਿ ਭਰੇ' ਤੇ 'ਨਦਰਿ'।

ਸੋ ਸਿਮਰਨ ਉਹ ਹੀ ਹੈ ਜੋ ਮਨੁੱਖ ਨੂੰ ਮਨੁੱਖੀ ਕਮਜ਼ੋਰੀਆਂ ਤੋਂ ਸੁਤੰਤਰ ਕਰਦਾ

ਹੈ, ਉਸ ਦੇ ਵਿਚੋਂ ਕੂੜ-ਕੁਸੱਤ ਨੂੰ ਨਾਸ਼ ਕਰਦਾ ਹੈ ਤੇ ਉਸ ਦਾ ਆਪਣੇ ਮਨ 'ਤੇ ਕਾਬੂ ਪੈਦਾ ਕਰਦਾ ਹੈ। ਸਿਮਰਨ ਉਹ ਹੈ ਜੋ ਮਨੁੱਖ ਵਿਚੋਂ ਦੁਬਿਧਾ ਨਾਸ਼ ਕਰਕੇ ਉਸ ਦੇ ਅੰਦਰ ਤੱਤ ਗਿਆਨ ਪੈਦਾ ਕਰਦਾ ਹੈ ਜਿਸ ਦੁਆਰਾ ਮਨੁੱਖ ਸਾਰੀ ਮਨੁੱਖਤਾ ਨੂੰ ਪ੍ਰਭੂ ਦਾ ਸਰੂਪ ਜਾਣ ਕੇ, ਉਸ ਦੀ ਸੇਵਾ ਵਿਚ ਲਗਦਾ ਹੈ। ਇਸ ਸਿਮਰਨ ਦੀ ਸੂਝ ਬਾਣੀ ਦੀ ਪ੍ਰੇਰਨਾ ਵਿਚੋਂ ਪੈਦਾ ਹੁੰਦੀ ਹੈ। ਬਾਣੀ ਹੀ ਮਨੁੱਖਤਾ ਉੱਤੇ ਪ੍ਰਭੂ ਦੀ ਅਸਲ ਕ੍ਰਿਪਾ ਹੈ।

ਆਪਣੇ ਜੀਵਨ ਨੂੰ ਉੱਪਰ ਦੱਸੀ ਪੱਧਰ 'ਤੇ ਲਿਆਉਣ ਲਈ ਕੀਤਾ ਹਰ ਜਤਨ ਸਿਮਰਨ ਹੈ ਤੇ ਸਿਮਰਨ ਵਿਚ ਇਹ ਸਾਰੇ ਜਤਨ ਸ਼ਾਮਲ ਹਨ। ਜੀਵਨ-ਮਕਸਦ ਇਕ ਵਿਸ਼ੇਸ਼ ਜੀਵਨ-ਪੱਧਰ ਹੈ।

ਵਿਛੋੜਾ ਮਨੁੱਖੀ-ਜੀਵਨ ਦੀਆਂ ਕਮਜ਼ੋਰੀਆਂ ਕਰਕੇ ਹੈ ਤੇ ਵਸਲ ਮਨੁੱਖੀ-ਸ਼ਖ਼ਸੀਅਤ ਦੀ ਪੂਰਨਤਾ ਵਿਚ ਹੈ। ਪੂਰਨ ਸ਼ਖ਼ਸੀਅਤ ਦੇ ਹਿਰਦੇ ਵਿਚ ਪ੍ਰਭੂ ਦਰਸ਼ਨ ਸਥਿਤ ਹੁੰਦੇ ਹਨ।

*****

ੴ ਸਤਿਗੁਰ ਪ੍ਰਸਾਦਿ॥

# ਤੁਖਾਰੀ ਛੰਤ ਮਹਲਾ ੧ ਬਾਰਹਮਾਹ

## ੧. *ਦੁਹੇਲੀ*

ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥
ਸਿਰਿ ਸਿਰਿ ਸੁਖ ਸਹੰਮਾ, ਦੇਹਿ ਸੁ ਤੂ ਭਲਾ॥
ਹਰਿ ਰਚਨਾ ਤੇਰੀ ਕਿਆ ਗਤਿ ਮੇਰੀ, ਹਰਿ ਬਿਨੁ ਘੜੀ ਨ ਜੀਵਾ॥
ਪ੍ਰਿਅ ਬਾਝੁ ਦੁਹੇਲੀ, ਕੋਇ ਨ ਬੇਲੀ, ਗੁਰਮੁਖਿ ਅੰਮ੍ਰਿਤੁ ਪੀਵਾਂ॥
ਰਚਨਾ ਰਾਚਿ ਰਹੇ ਨਿਰੰਕਾਰੀ, ਪ੍ਰਭ ਮਨਿ, ਕਰਮ ਸੁਕਰਮਾ॥
ਨਾਨਕ ਪੰਥੁ ਨਿਹਾਲੇ ਸਾ ਧਨ, ਤੂ ਸੁਣਿ ਆਤਮ ਰਾਮਾ॥ ੧॥

(ਟੀਕਾ)

(੧) ਹੇ ਪ੍ਰਭੂ! ਤੂੰ ਸੁਣ—ਆਪਣੇ ਪਿਛਲੇ ਕਰਮਾਂ ਅਨੁਸਾਰ ਤੇ ਉਹਨਾਂ ਦੇ ਕਾਰਨ ਬਣ ਗਏ ਸੁਭਾਅ (=ਕਿਰਤ) ਅਨੁਸਾਰ ਅਸੀਂ ਤੇਰੇ ਨਾਲੋਂ ਵਿਛੜ ਗਏ ਹਾਂ।

(੨) (ਉਸ ਵਿਛੋੜੇ ਕਰ ਕੇ) ਜੀਵ ਆਪਣੇ-ਆਪਣੇ ਸਿਰ ਦੁਖ ਤੇ ਸੁਖ ਸਹਿ ਰਹੇ ਹਨ। (ਪਰ ਜੋ ਕੁਝ ਵੀ ਮਨੁੱਖ ਨੂੰ ਪ੍ਰਾਪਤ ਹੋ ਰਿਹਾ ਹੈ), ਉਹ ਪੂਰਨ ਨਿਆਂ (=ਭਲਾ) ਦੇ ਅਨੁਸਾਰ ਹੈ ਤੇ ਮਨੁੱਖ ਲਈ ਲਾਭਦਾਇਕ (=ਭਲਾ) ਵੀ ਹੈ (ਕਿਉਂਕਿ ਇਸ ਤਰ੍ਹਾਂ ਹੀ ਉਹ ਆਪਣੇ ਕਰਮਾਂ ਵਿਚ ਸੁਧਾਰ ਕਰੇਗਾ; ਦੁਖ ਦਾਰੂ ਹੈ)

(੩) (ਕਰਮ ਤੇ ਪ੍ਰਤਿਕਰਮ ਦੇ ਉੱਪਰ ਦੱਸੇ ਕਾਨੂੰਨ) ਦੀ ਰਚਨਾ ਤੇਰਾ ਭਾਣਾ ਹੈ, ਇਸ ਵਿਚ ਮੇਰਾ ਜਾਂ ਕਿਸੇ ਦਾ ਕੀ ਦਖ਼ਲ (=ਸਤਿ=ਮਜਾਲ) ਹੋ ਸਕਦਾ ਹੈ। (ਜਦ ਕਰਮ 'ਤੇ ਨਬੇੜਾ ਹੈ ਤਾਂ ਸ਼ੁੱਭ ਕਰਮ ਤੇਰਾ ਪ੍ਰੇਮ ਹੀ ਹੈ) ਇਸ ਲਈ ਮੈਂ ਤੇਰੇ ਬਿਨਾਂ ਇਕ ਘੜੀ ਦਾ ਜੀਵਨ ਵੀ ਨਹੀਂ ਗੁਜ਼ਾਰਨਾ ਚਾਹੁੰਦਾ।

(੪) ਤੂੰ ਹੀ ਮੇਰਾ ਇਸ਼ਟ (=ਪ੍ਰਿਅ) ਹੈਂ, ਤੇਰੇ ਬਿਨਾਂ ਮੈਂ ਦੁਖੀ ਹਾਂ (=ਦੁਹੇਲੀ) ਕਿਉਂਕਿ ਤੇਰੇ ਬਿਨਾਂ ਮੇਰਾ ਕੋਈ (ਭਰੋਸੇ ਯੋਗ) ਸਾਥੀ (=ਬੇਲੀ) ਨਹੀਂ ਹੈ। (ਤੇਰੀ ਪ੍ਰਾਪਤੀ ਲਈ) ਗੁਰੂ ਦੀ ਸਿੱਖਿਆ ਦੁਆਰਾ ਤੇਰਾ ਨਾਮ ਅੰਮ੍ਰਿਤ ਪੀਂਦੀ ਹਾਂ।

(੫) (ਗੁਰੂ ਦੀ ਸਿੱਖਿਆ ਵਿਚੋਂ ਆਪਣੀ ਕਮਜ਼ੋਰੀ ਇਹ ਪਤਾ ਲੱਗੀ ਹੈ) ਕਿ ਜੀਵ ਨਿਰੰਕਾਰ ਦੇ ਰਚੇ ਹੋਏ ਸੰਸਾਰ (=ਰਚਨਾ, ਮਾਇਆ) ਨਾਲ ਮਸਤ ਹੈ (=ਰਾਚਿ ਰਹੇ) (ਤੇ ਪਰਮਾਤਮਾ ਨੂੰ ਭੁੱਲ ਗਿਆ ਹੈ) ਭਾਵੇਂ ਕਰਮਾਂ ਵਿਚੋਂ ਉੱਤਮ ਕਰਮ (=ਸੁਕਰਮਾ) ਪ੍ਰਭੂ ਦੀ ਮਹਾਨਤਾ ਨੂੰ ਮੰਨਣਾ ਹੈ। (=ਪ੍ਰਭ ਮਨਿ) ਭਾਵ ਮਨ ਵਿਚ ਧਾਰਨ ਕਰਨਾ ਹੈ।

(੬) ਤਾਂ ਤੇ ਮੈਂ ਜੀਵ-ਇਸਤਰੀ ਤੇਰਾ ਰਸਤਾ ਵੇਖ ਰਹੀ ਹਾਂ। ਹੇ ਮੇਰੀ ਆਤਮਾ ਵਿਚ ਵਿਆਪਕ ਪ੍ਰਭੂ, ਮੇਰੀ ਬੇਨਤੀ ਸੁਣ (ਤੇ ਮੈਨੂੰ ਮਿਲ)॥ ੧॥

*****

## ੨. ਪ੍ਰਿਉ

**ਬਾਬੀਹਾ ਪ੍ਰਿਉ ਬੋਲੇ, ਕੋਕਿਲ ਬਾਣੀਆ॥**
**ਸਾਧਨ ਸਭਿ ਰਸ ਚੋਲੈ, ਅੰਕਿ ਸਮਾਣੀਆ॥**
**ਹਰਿ ਅੰਕਿ ਸਮਾਣੀ, ਜਾ ਪ੍ਰਭ ਭਾਣੀ, ਸਾ ਸੋਹਾਗਣਿ ਨਾਰੇ॥**
**ਨਵ ਘਰ ਥਾਪਿ, ਮਹਲ ਘਰੁ ਊਚਉ, ਨਿਜ ਘਰਿ ਵਾਸੁ ਮੁਰਾਰੇ॥**
**ਸਭ ਤੇਰੀ, ਤੂ ਮੇਰਾ ਪ੍ਰੀਤਮੁ, ਨਿਸਿ ਬਾਸੁਰ ਰੰਗਿ ਰਾਵੈ॥**
**ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ, ਕੋਕਿਲ ਸਬਦਿ ਸੁਹਾਵੈ॥ ੨॥**

(ਟੀਕਾ)

(੧) ਮੇਰਾ ਹਿਰਦਾ (=ਬਾਬੀਹਾ), (ਹੇ ਪ੍ਰਭੂ), ਤੈਨੂੰ ਆਵਾਜ਼ਾਂ ਮਾਰਦਾ ਹੈ (=ਪ੍ਰਿਉ ਬੋਲੇ) ਤੇ ਮੇਰੀ ਜੀਭ (=ਕੋਕਿਲ) ਨੇ ਵੀ ਇਹੋ ਧੁਨ (=ਬਾਣੀ) ਲਾਈ ਹੋਈ ਹੈ।

(੨) ਜੀਵ-ਇਸਤਰੀ ਨੂੰ ਸਾਰੇ ਰਸ ਪ੍ਰਾਪਤ (=ਚੋਲੈ=ਖਾਣਾ-ਪੀਣਾ) ਹੋ ਜਾਂਦੇ ਹਨ, ਜੇ ਉਹ ਤੇਰੇ ਗਲੇ ਨਾਲ ਲੱਗ ਰਹੀ ਹੈ।

(੩) ਪਰ ਉਸ ਨੂੰ ਤੇਰਾ ਮਿਲਾਪ (=ਗਲ ਲੱਗਣਾ=ਅੰਕਿ ਸਮਾਣੀ) ਤਦ ਪ੍ਰਾਪਤ ਹੁੰਦਾ ਹੈ, ਜੇ ਉਹ ਤੈਨੂੰ ਚੰਗੀ ਲੱਗੇ), ਜਿਸ ਨੂੰ ਮਿਲਾਪ ਪ੍ਰਾਪਤ ਹੈ, ਅਸਲ ਸੁਹਾਗਣ ਉਹ ਹੀ ਹੈ।

(੪) ਅੰਕਿ ਸਮਾਣਾ ਉਸ ਨੂੰ ਪ੍ਰਾਪਤ ਹੁੰਦਾ ਹੈ ਜੋ ਆਪਣੇ ਨੌਂ (ਗੋਲਕਾ) ਇੰਦਰਿਆਂ 'ਤੇ ਕਾਬੂ ਪ੍ਰਾਪਤ ਕਰਦਾ ਹੈ ਤੇ ਇਸ ਸਰੀਰ ਨੂੰ ਪਰਮਾਤਮਾ ਦਾ ਘਰ ਬਣਾ ਲੈਂਦਾ ਹੈ ਤੇ ਆਪਣੇ ਹਿਰਦੇ ਵਿਚ (ਨਿਜ ਘਰਿ) ਹੀ ਪ੍ਰਭੂ ਦਾ ਵਾਸਾ ਦੇਖਦਾ ਹੈ।

(੫) ਮੈਂ ਸਾਰੀ ਦੀ ਸਾਰੀ ਤੇਰੀ ਹਾਂ, ਤੂੰ ਮੇਰਾ ਇਸ਼ਟ (=ਪ੍ਰੀਤਮ) ਹੈਂ। ਰਾਤ ਦਿਨ (=ਨਿਸ ਬਾਸੁਰ=ਸਦਾ) ਪ੍ਰੇਮ ਦੁਆਰਾ (=ਰੰਗਿ; ਰੰਗਿ=ਪ੍ਰੇਮ) ਤੇਰਾ

ਮਿਲਾਪ (=ਰਵਣਾ, ਗਾਵੈ) ਪ੍ਰਾਪਤ ਹੁੰਦਾ ਹੈ।

(੬) ਮੇਰਾ ਹਿਰਦਾ ਪਪੀਹਾ ਤੇਰੀ ਧੁਨ ਲਾ ਰਿਹਾ ਹੈ, ਮੇਰੀ ਜੀਭਾ ਤੇਰੇ ਨਾਮ ਦੇ ਉਚਾਰਨ ਨਾਲ ਸੋਹਣੀ ਹੋ ਰਹੀ ਹੈ॥ ੨॥

*****

## ੩. ਪ੍ਰੀਤਮ

**ਤੂ ਸੁਣਿ ਹਰਿ ਰਸ ਭਿੰਨੇ, ਪ੍ਰੀਤਮ ਆਪਣੇ॥**
**ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ॥**
**ਕਿਉ ਘੜੀ ਬਿਸਾਰੀ, ਹਉ ਬਲਿਹਾਰੀ, ਹਉ ਜੀਵਾ ਗੁਣ ਗਾਏ॥**
**ਨਾ ਕੋਈ ਮੇਰਾ, ਹਉ ਕਿਸੁ ਕੇਰਾ, ਹਰਿ ਬਿਨੁ ਰਹਣੁ ਨ ਜਾਏ॥**
**ਓਟ ਗਹੀ, ਹਰਿ ਚਰਣ ਨਿਵਾਸੇ, ਭਏ ਪਵਿਤ੍ਰ ਸਰੀਰਾ॥**
**ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ, ਗੁਰ ਸਬਦੀ ਮਨੁ ਧੀਰਾ॥ ੩॥**

(ਟੀਕਾ)

(੧) ਹੇ ਪ੍ਰਭੂ! ਮੈਂ ਜੋ ਤੇਰੇ ਰਸ ਵਿਚ ਭਿੱਜਿਆ ਹੋਇਆ ਹਾਂ, ਹੇ ਮੇਰੇ ਪ੍ਰੀਤਮ, ਮੇਰਾ ਹਾਲ ਸੁਣ।

(੨) ਮੈਂ ਸਾਰੇ ਆਪੇ ਨਾਲ (=ਮਨਿ ਤਨਿ) ਤੈਨੂੰ ਯਾਦ ਕਰਦਾ ਹਾਂ ਤੇ ਤੈਨੂੰ ਮਿਲਦਾ ਹਾਂ; ਤੂੰ ਘੜੀ ਭਰ ਲਈ ਮੇਰੀ ਯਾਦ ਵਿਚੋਂ ਨਹੀਂ ਨਿਕਲਦਾ।

(੩) ਮੈਂ ਤੈਨੂੰ ਘੜੀ ਭਰ ਲਈ ਵੀ ਕਿਉਂ ਵਿਸਾਰਾਂ, ਮੈਂ ਤੇਰੇ ਤੋਂ ਕੁਰਬਾਨ ਹਾਂ; ਮੈਂ ਤੇ ਜੀਂਦਾ ਹੀ ਇਸ ਕਰਕੇ ਹਾਂ ਕਿ ਮੈਂ ਤੇਰੀ ਯਾਦ ਵਿਚ ਹਾਂ।

(੪) ਤੇਰੇ ਬਿਨ ਮੇਰਾ ਹੈ ਵੀ ਕੌਣ ਜਿਸ ਨੂੰ ਮੈਂ ਯਾਦ ਕਰਾਂ, ਤੇਰੇ ਬਿਨਾਂ ਮੈਂ ਕਿਸੇ ਦਾ ਨਹੀਂ ਹਾਂ; ਤੇਰੇ ਬਿਨਾਂ ਮੇਰੇ ਪਾਸੋਂ ਕਿਵੇਂ ਰਿਹਾ ਜਾ ਸਕਦਾ ਹੈ।

(੫) ਮੈਂ ਤੇਰਾ ਹੀ ਆਸਰਾ ਲਿਆ ਹੈ (=ਓਟ ਗਹੀ); ਮੈਂ ਤੇਰੇ ਚਰਨਾਂ ਵਿਚ ਆਪਣਾ ਆਪ ਰੱਖਿਆ ਹੈ; ਇਸ ਤਰ੍ਹਾਂ ਮੇਰਾ ਸਰੀਰ ਪਵਿੱਤਰ ਹੋ ਗਿਆ ਹੈ।

(੬) (ਆਪਣੇ ਆਪ ਨੂੰ ਪ੍ਰਭੂ ਅਰਪਣ ਕਰਨਾ, ਘੜੀ ਭਰ ਉਸ ਨੂੰ ਨਾ ਵਿਸਾਰਨਾ, ਉਸ ਨੂੰ ਆਪਣਾ ਸਭ ਤੋਂ ਵੱਡਾ ਸਾਥੀ ਸੰਬੰਧੀ ਜਾਣਨਾ, ਉਸੇ ਦੇ ਆਸਰੇ ਦਾ ਵਿਸ਼ਵਾਸੀ ਹੋਣਾ ਆਦਿ ਦਾ ਗਿਆਨ) ਡੂੰਘੀ ਦ੍ਰਿਸ਼ਟੀ ਵਾਲਾ ਗਿਆਨ ਹੀ ਸੁਖ ਦਾ ਸਾਧਨ ਹੈ ਤੇ ਗੁਰੂ ਦੀ ਬਾਣੀ ਦੇ ਵਿਚਾਰ ਦੁਆਰਾ ਹੀ ਇਹ ਗਿਆਨ ਪ੍ਰਾਪਤ ਹੁੰਦਾ ਹੈ ਜੋ ਮਨ ਨੂੰ ਸਥਿਰਤਾ ਦਿੰਦਾ ਹੈ॥ ੩॥

## ੪. ਅੰਮ੍ਰਿਤ ਧਾਰ

ਬਰਸੇ ਅੰਮ੍ਰਿਤ ਧਾਰ, ਬੂੰਦ ਸੁਹਾਵਣੀ॥
ਸਾਜਨ ਮਿਲੇ ਸਹਜਿ ਸੁਭਾਇ, ਹਰਿ ਸਿਉ ਪ੍ਰੀਤਿ ਬਣੀ॥
ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ, ਧਨ ਊਭੀ ਗੁਣ ਸਾਰੀ॥
ਘਰਿ ਘਰਿ ਕੰਤੁ ਰਵੈ ਸੋਹਾਗਣਿ, ਹਉ ਕਿਉ ਕੰਤਿ ਵਿਸਾਰੀ॥
ਉਨਵਿ ਘਨ ਛਾਏ, ਬਰਸੁ ਸੁਭਾਏ, ਮਨਿ ਤਨਿ ਪ੍ਰੇਮੁ ਸੁਖਾਵੈ॥
ਨਾਨਕ ਵਰਸੈ ਅੰਮ੍ਰਿਤ ਬਾਣੀ, ਕਰਿ ਕਿਰਪਾ ਘਰਿ ਆਵੈ॥ ੪॥

(ਟੀਕਾ)

(੧) ਮੇਰੇ ਹਿਰਦੇ ਵਿਚ ਅੰਮ੍ਰਿਤ ਦੀ ਸੋਹਣੀ ਬੂੰਦ ਦੀ ਵਰਖਾ ਹੋ ਰਹੀ ਹੈ (ਭਾਵ ਮੇਰੇ ਹਿਰਦੇ ਵਿਚ ਠੰਢ ਪੈ ਰਹੀ ਹੈ, ਉੱਥੇ ਪਵਿੱਤਰਤਾ ਵੱਸ ਰਹੀ ਹੈ)।

(੨) ਕਿਉਂਕਿ ਮੈਨੂੰ ਸਹਜਿ ਪ੍ਰੇਮ ਦੁਆਰਾ ਪ੍ਰਭੁ (=ਸਾਜਨ) ਦਾ ਮਿਲਾਪ ਹੋਇਆ ਹੈ ਤੇ ਉਸ ਨਾਲ ਪ੍ਰੇਮ ਬਣ ਗਿਆ ਹੈ।

(੩) (ਉਸ ਨੂੰ ਜ਼ੋਰ ਨਾਲ ਨਹੀਂ ਹਿਰਦੇ ਵਿਚ ਲਿਆਂਦਾ ਜਾ ਸਕਦਾ) ਜਦੋਂ ਉਹ ਪ੍ਰਸੰਨ ਹੁੰਦਾ ਹੈ, ਕਿਸੇ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ ਤਦ ਜੀਵ ਗੁਣ ਵਿਹਾਜਦਾ ਹੈ।

(੪) ਸੋਹਾਗਣੀਆ (=ਭਗਤਾ) ਦੇ ਹਿਰਦੇ ਵਿਚ ਉਹ ਬੈਠਦਾ ਹੈ (=ਰਵੈ, ਮਾਣਦਾ ਭੋਗਦਾ) ਹੈ। ਮੈਨੂੰ ਕਿਉਂ ਕੰਤ ਨੇ ਵਿਸਾਰ ਦਿੱਤਾ ਹੈ?

(੫) (ਮੇਰੇ ਹਿਰਦੇ ਵਿਚ ਵੀ ਉਸ ਦੇ ਮਿਲਾਪ ਦਾ ਸਮਾਂ ਆ ਬਣਿਆ ਹੈ) ਬੱਦਲ ਝੁਕ ਕੇ ਆ ਘਿਰੇ ਹਨ, ਬਰਖਾ ਹੋਈ ਹੈ ਤੇ ਮੇਰੇ ਹਿਰਦੇ ਵਿਚ ਪ੍ਰੇਮ ਸੁਖਾਂਦਾ ਹੈ।

(੬) ਅੰਮ੍ਰਿਤ ਬਾਣੀ ਦੀ ਵਰਖਾ ਹੋ ਰਹੀ ਹੈ ਤੇ ਬਾਣੀ ਦੇ ਵਿਚਾਰ ਦੁਆਰਾ ਉਹ ਪਤੀ ਕ੍ਰਿਪਾ ਕਰਕੇ ਹਿਰਦੇ ਵਿਚ ਆ ਵੱਸਦਾ ਹੈ॥ ੪॥

*****

## ੫. ਚੇਤੁ

ਚੇਤੁ ਬਸੰਤ ਭਲਾ, ਭਵਰ ਸੁਹਾਵੜੇ॥
ਬਨ ਫੂਲੇ ਮੰਝ ਬਾਰਿ, ਮੈਂ ਪਿਰੁ ਘਰੁ ਬਾਹੁੜੈ॥
ਪਿਰੁ ਘਰਿ ਨਹੀ ਆਵੈ, ਧਨ ਕਿਉ ਸੁਖੁ ਪਾਵੈ, ਬਿਰਹਿ ਬਿਰੋਧ ਤਨੁ ਛੀਜੈ॥
ਕੋਕਿਲ ਅੰਬਿ ਸੁਹਾਵੀ ਬੋਲੇ, ਕਿਉ ਦੁਖੁ ਅੰਕਿ ਸਹੀਜੈ॥

ਭਵਰੁ ਭਵੰਤਾ ਫੂਲੀ ਡਾਲੀ, ਕਿਉ ਜੀਵਾ ਮਰੁ ਮਾਏ॥
ਨਾਨਕ ਚੇਤਿ ਸਹਜਿ ਸੁਖੁ ਪਾਵੈ, ਜੇ ਹਰਿ ਵਰੁ ਘਰਿ ਧਨੁ ਪਾਏ॥੫॥

(ਟੀਕਾ)

(੧) ਚੇਤ੍ਰ ਦਾ ਮਹੀਨਾ (ਪੰਜਾਬ ਵਿਚ) ਬਸੰਤ ਦਾ ਸੋਹਣਾ ਮਹੀਨਾ ਹੈ, ਜਦੋਂ ਭਵਰੇ (ਫੁੱਲ ਸੁੰਘਦੇ ਫਿਰਦੇ) ਸੋਹਣੇ ਲੱਗਦੇ ਹਨ।

(੨) ਬਾਰ ਦੇ ਇਲਾਕੇ ਵਿਚ (ਜਿਵੇਂ) ਵਣ ਦਾ ਬ੍ਰਿਛ ਫੁੱਲਣ ਤੋਂ ਬਸੰਤ ਦਾ ਪਤਾ ਲੱਗਦਾ ਹੈ, ਤਿਵੇਂ ਮੇਰੇ ਹਿਰਦੇ (=ਘਰਿ) ਵਿਚ ਵੀ (ਬਸੰਤ ਆ ਜਾਏ) ਜੇ ਮੇਰਾ ਪਿਆਰਾ ਹਿਰਦੇ ਵਿਚ ਆ ਪਹੁੰਚੇ।

(੩) ਜਿੰਨੇ ਤੀਕ ਪਿਆਰਾ ਪਰਮਾਤਮਾ ਹਿਰਦੇ ਵਿਚ ਨਹੀਂ ਆਉਂਦਾ; ਜੀਵ-ਇਸਤਰੀ ਨੂੰ ਕਿਵੇਂ ਸੁਖ ਪ੍ਰਾਪਤ ਹੋ ਸਕਦਾ ਹੈ; ਵਿਛੜੇ ਦੀ ਖਿੱਚਾ ਖਿੱਚੀ ਵਿਚ ਤਾਂ ਸਰੀਰ ਦੁਖੀ (ਛੀਜੈ) ਹੁੰਦਾ ਹੈ।

(੪) (ਚੇਤ ਦੇ ਮਹੀਨੇ ਵਿਚ) ਸੋਹਣੀ ਕੋਕਿਲ ਅੰਬ ਦੇ ਬ੍ਰਿਛ 'ਤੇ ਬੈਠੀ ਬੋਲਦੀ ਹੈ; ਮੈਂ ਕਿਵੇਂ ਹਿਰਦੇ (ਅੰਕਿ) ਦੀ ਪੀੜਾ ਨੂੰ ਸਹਾਰ ਸਕਦੀ ਹਾਂ?

(੫) ਭਵਰਾ ਘੁੰਮ ਰਿਹਾ ਹੈ, ਡਾਲੀ ਫੁੱਲ ਰਹੀ ਹੈ; (ਸਾਰੀ ਕੁਦਰਤ ਚੇਤ ਦੇ ਮਹੀਨੇ ਵਿਚ ਰੰਗ ਰਲੀਆਂ ਮਨਾ ਰਹੀ ਹੈ। ਮੈਂ ਮੌਤ (=ਮਰੁ=ਵਿਛੋੜੇ) ਵਿਚ ਕਿਵੇਂ ਜੀਂਦੀ ਰਹਿ ਸਕਦੀ ਹਾਂ, ਹੇ ਮੇਰੀ ਆਤਮਾ (=ਮਾਏ)।

(੬) ਜੀਵਨ-ਖੇਤਰ ਵਿਚ ਸਹਿਜੇ ਹੀ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ, ਜੇ ਪ੍ਰਭੂ-ਪਤੀ ਜੀਵ-ਇਸਤਰੀ ਦੇ ਹਿਰਦੇ ਵਿਚ ਆ ਜਾਵੇ॥ ੫॥

*****

## ੬. ਵੈਸਾਖੁ

ਵੈਸਾਖੁ ਭਲਾ, ਸਾਖਾ ਵੇਸ ਕਰੇ॥
ਧਨ ਦੇਖੈ ਹਰਿ ਦੁਆਰਿ, ਆਵਹੁ ਦਇਆ ਕਰੇ॥
ਘਰਿ ਆਉ ਪਿਆਰੇ, ਦੁਤਰ ਤਾਰੇ, ਤੁਧੁ ਬਿਨੁ ਅਢੁ ਨ ਮੋਲੋ॥
ਕੀਮਤਿ ਕਉਣ ਕਰੇ ਤੁਧੁ ਭਾਵਾਂ, ਦੇਖਿ ਦਿਖਾਵੈ ਢੋਲੋ॥
ਦੂਰਿ ਨ ਜਾਨਾ, ਅੰਤਰਿ ਮਾਨਾ, ਹਰਿ ਕਾ ਮਹਲੁ ਪਛਾਨਾ॥
ਨਾਨਕ ਵੈਸਾਖੀਂ ਪ੍ਰਭੁ ਪਾਵੈ, ਸੁਰਤਿ ਸਬਦਿ ਮਨੁ ਮਾਨਾ॥ ੬॥

(ਟੀਕਾ)

(੧) (ਪੰਜਾਬ ਵਿਚ) ਵੈਸਾਖ ਦਾ ਸੋਹਣਾ ਮਹੀਨਾ ਆ ਗਿਆ ਹੈ, ਸ਼ਾਖਾਂ 'ਤੇ ਹਰਿਆਵਲ ਹੋ ਗਈ ਹੈ।

(੨) ਜੀਵ-ਇਸਤਰੀ ਦੁਆਰ 'ਤੇ (ਖੜ੍ਹੋਤੀ) ਹਰੀ (ਦਾ ਰਸਤਾ) ਵੇਖ ਰਹੀ ਹੈ, (ਤੇ ਬੇਨਤੀ ਕਰ ਰਹੀ ਹੈ ਕਿ) ਕਿਰਪਾ ਕਰ ਕੇ (ਮੇਰੇ ਘਰ) ਆਵੋ।

(੩) ਹੇ ਮੇਰੇ ਪਿਆਰੇ, ਮੇਰੇ ਘਰ (=ਹਿਰਦੇ) ਅੰਦਰ ਆਵੇਂ, ਨਾ ਤਰੇ ਜਾ ਸਕਣ ਵਾਲੇ ਹਿਰਦੇ ਨੂੰ ਤਰ ਲਵਾਂ (ਹਿਰਦੇ 'ਤੇ ਕਾਬੂ ਪਾ ਸਕਾਂ)। (ਜੇ ਤੂੰ ਮੇਰੇ ਅੰਦਰ ਨਾ ਹੋਵੇਂ) ਤਾਂ ਮੇਰੀ ਕੀਮਤ ਅੱਧੀ ਕੌਡੀ (=ਅਢੁ) ਵੀ ਨਹੀਂ ਹੈ।

(੪) (ਪਰ) ਜੇ ਮੈਂ ਤੇਰੇ ਪਸੰਦ ਆ ਜਾਵਾਂ ਤਾਂ ਮੇਰੀ ਕੀਮਤ ਕੌਣ ਪਾ ਸਕਦਾ ਹੈ (ਭਾਵ ਮੈਂ ਮਹਾਨ ਹੋ ਜਾਂਦੀ ਹਾਂ); (ਮੈਂ ਗੁਰੂ ਤੋਂ ਕੁਰਬਾਨ ਹਾਂ) ਜਿਸ ਨੇ ਆਪ ਪਰਮਾਤਮਾ (=ਢੋਲ) ਨੂੰ ਵੇਖਿਆ ਹੈ ਤੇ ਮੈਨੂੰ ਵਿਖਾਇਆ ਹੈ।

(੫) (ਗੁਰੂ ਨੇ ਸਮਝਾਇਆ ਕਿ) ਪਰਮਾਤਮਾ ਦੂਰ ਨਾ ਜਾਣੋਂ, ਉਸ ਨੂੰ ਆਪਣੇ ਵਿਚ ਬੈਠਾ ਸਮਝੋ; ਹਿਰਦਾ ਹੀ ਉਸ ਦੇ ਰਹਿਣ ਦੀ ਥਾਂ ਹੈ, ਇਸ ਨੂੰ ਪਛਾਣੋ।

(੬) ਜੀਵਨ (=ਵੈਸਾਖੀਂ) ਵਿਚ ਪਰਮਾਤਮਾ ਚੰਗਾ ਲੱਗਦਾ ਹੈ, ਜੇ ਸੁਰਤ ਸ਼ਬਦ ਵਿਚ ਲਗ ਕੇ ਮਨ ਪਤੀਜ ਜਾਏ (ਤੇ ਆਪਣੇ ਅੰਦਰ ਪਰਮਾਤਮਾ ਦਿੱਸ ਪਵੇ।

*****

## ੭. ਜੇਠੁ

ਮਾਹੁ ਜੇਠੁ ਭਲਾ, ਪ੍ਰੀਤਮੁ ਕਿਉ ਬਿਸਰੈ॥
ਥਲ ਤਾਪਹਿ ਸਰ ਭਾਰ, ਸਾ ਧਨ ਬਿਨਉ ਕਰੈ॥
ਧਨ ਬਿਨਉ ਕਰੇਦੀ, ਗੁਣ ਸਾਰੇਦੀ, ਗੁਣ ਸਾਰੀ ਪ੍ਰਭ ਭਾਵਾ॥
ਸਾਚੈ ਮਹਲਿ ਰਹੈ ਬੈਰਾਗੀ, ਆਵਨ ਦੇਹਿ ਤ ਆਵਾ॥
ਨਿਮਾਣੀ ਨਿਤਾਣੀ ਹਰਿ ਬਿਨੁ, ਕਿਉ ਪਾਵੈ ਸੁਖ ਮਹਲੀ॥
ਨਾਨਕ ਜੇਠਿ ਜਾਣੈ ਤਿਸੁ ਜੈਸੀ, ਕਰਮਿ ਮਿਲੈ ਗੁਣ ਗਹਿਲੀ॥ ੭॥

(ਟੀਕਾ)

(੧) (ਪੰਜਾਬ ਵਿਚ) ਜੇਠ ਦਾ ਸੋਹਣਾ ਮਹੀਨਾ ਹੈ, ਇਸ ਮਹੀਨੇ ਵਿਚ ਮੈਨੂੰ ਪਰਮਾਤਮਾ ਕਿਉਂ ਭੁੱਲੇ?

(੨) ਧਰਤੀ (=ਥਲ) ਭਾੜ (ਭਠ) ਦੀ ਤਰ੍ਹਾਂ ਗਰਮ ਹੋ ਗਈ ਹੈ। (ਇਸੇ ਤਰ੍ਹਾਂ ਇਸਤਰੀ ਦਾ ਹਿਰਦਾ ਤਪ ਰਿਹਾ ਹੈ ਤੇ) ਇਸਤਰੀ ਮਿਲਾਪ (ਜਿਸ ਵਿਚ ਠੰਢ ਹੈ) ਲਈ ਬੇਨਤੀ ਕਰਦੀ ਹੈ।

(੩) ਜੀਵ-ਇਸਤਰੀ ਬੇਨਤੀ ਕਰਦੀ ਹੈ (ਮਿਲਾਪ ਲਈ) ਤੇ ਗੁਣ ਗ੍ਰਹਿਣ ਕਰਦੀ ਹੈ (ਆਪਣੇ ਹਿਰਦੇ ਵਿਚ) ਕਿਉਂਕਿ ਗੁਣਾਂ ਦੇ ਇਕੱਠਾ ਕਰਨ

ਨਾਲ (ਜੀਵ-ਇਸਤਰੀ) ਪਰਮਾਤਮਾ ਨੂੰ ਭਾ ਜਾਂਦੀ ਹੈ।

(੪) ਉਹ ਬੈਰਾਗੀ (ਨਿਰਲੇਪ ਰਹਿਣ ਵਾਲਾ) ਪਰਮਾਤਮਾ ਸੱਚੇ ਹਿਰਦੇ (=ਮਹਲਿ) ਵਿਚ ਰਹਿੰਦਾ ਹੈ। ਜੇ ਤੇਰੀ ਕ੍ਰਿਪਾ ਹੋਵੇ ਤਾਂ ਵੀ ਹਿਰਦੇ ਦੀ (ਉਸ ਪਵਿੱਤਰ) ਅਵਸਥਾ ਵਿਚ ਪਹੁੰਚਾਂ।

(੫) ਪਰਮਾਤਮਾ ਤੋਂ ਬਿਨਾਂ (ਹਿਰਦੇ ਵਿਚ ਜੇ ਪਰਮਾਤਮਾ ਨਾ ਹੋਵੇ) ਤਾਂ ਜੀਵ-ਇਸਤਰੀ ਬੇ-ਆਸਰਾ ਤੇ ਬੇ-ਘਰ ਹੁੰਦੀ ਹੈ। ਉਹ ਪ੍ਰਭੂ ਦੇ ਸੁਖ-ਮਹਿਲ ਵਿਚ ਸੁਖ ਕਿਵੇਂ ਪਾਵੇ?

(੬) ਜੇਠ-ਜੀਵਨ ਵਿਚ ਜੇ (ਇਸਤਰੀ) ਪ੍ਰਭੂ ਨੂੰ ਜਾਣ ਲਵੇ ਤੇ ਉਸ ਵਰਗੀ ਬਣ ਜਾਵੇ, ਤਾਂ ਉਹ ਕਿਰਪਾ ਦੁਆਰਾ (=ਕਰਮਿ) ਗੁਣ ਗ੍ਰਹਿਣ ਕਰਨ ਵਾਲੀ (ਇਸਤਰੀ) ਨੂੰ ਆ ਮਿਲਦਾ ਹੈ॥ ੭॥

*****

## ੮. *ਆਸਾੜੁ*

**ਆਸਾੜੁ ਭਲਾ, ਸੂਰਜੁ ਗਗਨਿ ਤਪੈ॥**
**ਧਰਤੀ ਦੂਖ ਸਹੈ, ਸੋਖੈ ਅਗਨਿ ਭਖੈ॥**
**ਅਗਨਿ ਰਸੁ ਸੋਖੈ, ਮਰੀਐ ਧੋਖੈ, ਭੀ ਸੋ ਕਿਰਤੁ ਨ ਹਾਰੇ॥**
**ਰਥੁ ਫਿਰੈ ਛਾਇਆ, ਧਨ ਤਾਕੈ, ਟੀਡੁ ਲਵੈ ਮੰਝਿ ਬਾਰੇ॥**
**ਅਵਗਣ ਬਾਧਿ ਚਲੀ, ਦੁਖੁ ਆਗੈ, ਸੁਖੁ ਤਿਸੁ ਸਾਚੁ ਸਮਾਲੇ॥**
**ਨਾਨਕ ਜਿਸ ਨੋ ਇਹੁ ਮਨੁ ਦੀਆ, ਮਰਣੁ ਜੀਵਣੁ ਪ੍ਰਭ ਨਾਲੇ॥ ੮॥**

(ਟੀਕਾ)

(੧) ਆਸਾੜ ਦਾ ਭਲਾ ਮਹੀਨਾ ਹੈ, ਸੂਰਜ ਆਕਾਸ਼ ਵਿਚ (ਤੇਜ਼ੀ ਨਾਲ) ਤਪ ਰਿਹਾ ਹੈ।

(੨) (ਗਰਮੀ ਕਰਕੇ) ਧਰਤੀ ਦੇ ਲੋਕ (=ਧਰਤੀ) ਦੁਖੀ ਹੋ ਰਹੇ ਹਨ (ਦੁਖ ਸਹਿ ਰਹੇ ਹਨ), ਧਰਤੀ ਦੇ ਜਲ ਸੁੱਕ ਰਹੇ ਹਨ (=ਸੋਖੈ) ਤੇ ਧਰਤੀ ਅੱਗ ਦੀ ਤਰ੍ਹਾਂ ਭਖ ਰਹੀ ਹੈ।

(੩) (ਇਸ ਮਹੀਨੇ ਵਿਚ ਸੂਰਜ ਦੀ) ਗਰਮੀ (ਅਗਨਿ) ਕਰਕੇ (ਬ੍ਰਿਛਾਂ, ਬਨਸਪਤੀ ਦਾ) ਰਸ ਸੁੱਕ ਰਿਹਾ ਹੈ; ਜੀਵ ਧੁਖ ਧੁਖ ਕੇ ਦੁਖੀ ਹੋ ਰਹੇ ਹਨ (ਮਰੀਐ ਧੋਖੈ), ਪਰ ਸੂਰਜ ਦਾ ਕੰਮ ਜਾਰੀ ਹੈ (ਕਿਰਤੁ ਨ ਹਾਰੇ)।

(੪) ਸੂਰਜ ਦਾ ਰੱਥ ਫਿਰ ਗਿਆ ਹੈ, ਉਸ ਦੇ ਨਾਲ ਪਰਛਾਵਾਂ ਵੀ ਫਿਰ ਗਿਆ ਹੈ; ਜੀਵ-ਇਸਤਰੀ ਇਹ ਵੇਖ ਰਹੀ ਹੈ। ਬਾਗ਼ ਵਿਚ ਬੀਂਡਾ ਬੋਲ ਰਿਹਾ ਹੈ।

(੫) ਜੋ ਇਸਤਰੀ ਔਗੁਣਾਂ (ਦੀ ਗੰਢ ਬੰਨ੍ਹ ਕੇ ਪ੍ਰਲੋਕ ਨੂੰ ਤੁਰਦੀ ਹੈ, ਉਸ ਨੂੰ ਅੱਗੇ ਦੁਖ ਦੀ ਪ੍ਰਾਪਤੀ ਹੁੰਦੀ ਹੈ; ਸੁਖ ਅੱਗੇ ਉਸ ਨੂੰ ਪ੍ਰਾਪਤ ਹੁੰਦਾ ਹੈ ਜੋ ਸੱਚ (ਪਰਮਾਤਮਾ) ਨੂੰ ਸੰਭਾਲਦੀ (ਸਿਮਰਦੀ) ਹੈ।

(੬) ਜਿਸ ਨੂੰ (ਪਰਮਾਤਮਾ ਨੇ ਸਿਮਰਨ ਵਾਲਾ) ਮਨ ਦਿੱਤਾ ਹੈ, ਉਹ ਜੀਵਨ ਵਿਚ ਤੇ ਮੌਤ ਮਗਰੋਂ ਪਰਮਾਤਮਾ ਨਾਲ ਹੀ ਰਹਿੰਦੀ ਹੈ॥ ੮॥

*****

## ੯. ਸਾਵਣੁ

ਸਾਵਣਿ, ਸਰਸ ਮਨਾ, ਘਣ ਵਰਸਹਿ, ਰੁਤਿ ਆਏ॥
ਮੈ ਮਨਿ ਤਨਿ ਸਹੁ ਭਾਵੈ, ਪਿਰ ਪਰਦੇਸਿ ਸਿਧਾਏ॥
ਪਿਰੁ ਘਰਿ ਨਹੀ ਆਵੈ, ਮਰੀਐ ਹਾਵੈ, ਦਾਮਨਿ ਚਮਕਿ ਡਰਾਏ॥
ਸੇਜ ਇਕੇਲੀ, ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ, ਕਾਪੜੁ ਤਨਿ ਨ ਸੁਖਾਵਏ॥
ਨਾਨਕ ਸਾ ਸੋਹਾਗਣਿ ਕੰਤੀ, ਪਿਰ ਕੈ ਅੰਕਿ ਸਮਾਵਏ॥ ੯॥

(ਟੀਕਾ)

(੧) ਸਾਵਣ ਦੇ ਮਹੀਨੇ ਵਿਚ, ਹੇ ਮੇਰੇ ਮਨ, ਤੂੰ ਹਰਾ ਭਰਾ ਹੋ ਜਾ, ਇਹ ਤਾਂ ਬੱਦਲਾਂ (=ਘਣ) ਦੇ ਵੱਸਣ ਦੀ ਰੁੱਤ ਆ ਗਈ ਹੈ।

(੨) ਮੇਰੇ ਸਾਰੇ ਆਪੇ ਨੂੰ (ਮਨਿ ਤਨਿ) ਪ੍ਰਭੂ (ਸਹੁ) ਚੰਗਾ ਲੱਗਦਾ ਹੈ, ਪਰ ਪਿਆਰਾ (ਪਰਮਾਤਮਾ) ਮੇਰੇ ਹਿਰਦੇ ਨੂੰ ਛੱਡ ਗਿਆ ਹੈ (ਪ੍ਰਦੇਸ ਚਲਾ ਗਿਆ ਹੈ)।

(੩) ਪਿਆਰਾ ਘਰ (ਹਿਰਦੇ) ਵਿਚ ਆਉਂਦਾ ਨਹੀਂ, ਮੈਂ ਹਾਵਿਆਂ ਵਿਚ ਮਰ ਰਹੀ ਹਾਂ, ਉਤੋਂ ਬਿਜਲੀ ਚਮਕ-ਚਮਕ ਕੇ ਮੈਨੂੰ ਡਰਾਉਂਦੀ ਹੈ।

(੪) (ਇਸ ਭਿਆਨਕ ਵਾਯੂ-ਮੰਡਲ ਵਿਚ) ਮੈਂ ਸੇਜਾ 'ਤੇ ਇਕੱਲੀ ਹਾਂ, ਜਿਸ ਕਰਕੇ ਮੈਂ ਬਹੁਤ (ਖਰੀ) ਦੁਖੀ (ਦੁਹੇਲੀ) ਹਾਂ।

(੫) ਜਿੰਨੇ ਤੀਕ ਪਰਮਾਤਮਾ ਨਾਲ ਮਿਲਾਪ ਨਹੀਂ (=ਹਰਿ ਬਿਨੁ) ਉਨੇ ਤੀਕ ਮੈਨੂੰ ਨੀਂਦ ਕਿਵੇਂ ਆ ਸਕਦੀ ਹੈ ਤੇ ਭੁੱਖ ਕਿਵੇਂ ਲੱਗ ਸਕਦੀ ਹੈ; ਮੇਰੇ ਸਰੀਰ 'ਤੇ ਮੈਨੂੰ ਕੱਪੜਾ ਵੀ ਦੁਖਦਾਈ ਲੱਗਦਾ ਹੈ।

(੬) ਸੋਹਾਗਣ ਜਾਂ ਕੰਤ ਵਾਲੀ ਉਹ ਹੀ ਹੈ, ਜੋ ਪ੍ਰਭੂ ਦੇ ਗਲ ਨਾਲ ਲੱਗੀ ਹੋਈ ਹੈ॥ ੯॥

*****

## ੧੦. ਭਾਦਉ

ਭਾਦਉ ਭਰਮਿ ਭੁਲੀ, ਭਰਿ ਜੋਬਨਿ ਪਛੁਤਾਣੀ॥
ਜਲ ਥਲ ਨੀਰਿ ਭਰੇ, ਬਰਸ ਰੁਤੇ ਰੰਗੁ ਮਾਣੀ॥
ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ, ਦਾਦਰ ਮੋਰ ਲਵੰਤੇ॥
ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ, ਭੁਇਅੰਗਮ ਫਿਰਹਿ ਡਸੰਤੇ॥
ਮਛਰ ਡੰਗ, ਸਾਇਰ ਭਰ ਸੁਭਰ, ਬਿਨੁ ਹਰਿ ਕਿਉ ਸੁਖੁ ਪਾਈਐ॥
ਨਾਨਕ ਪੂਛਿ ਚਲਉ ਗੁਰ ਅਪੁਨੇ, ਜਹ ਪ੍ਰਭੁ ਤਹ ਹੀ ਜਾਈਐ॥ ੧੦॥

(ਟੀਕਾ)

(੧) ਭਾਦਉ ਦਾ ਮਹੀਨਾ ਹੈ, ਜੋ ਇਸਤਰੀ ਭਰਮ ਵਿਚ ਪੈ ਕੇ ਪਰਮਾਤਮਾ ਨੂੰ ਭੁੱਲ ਗਈ ਹੈ, ਉਹ ਜੋਬਨ ਦੇ ਹੁੰਦਿਆਂ ਵੀ ਪਛਤਾ ਰਹੀ ਹੈ (ਦੁਖੀ ਹੋ ਰਹੀ ਹੈ)।

(੨) (ਇਸ ਮਹੀਨੇ ਵਿਚ) ਜਲ ਥਲ ਪਾਣੀ ਪਾਣੀ ਹੋਇਆ ਪਿਆ ਹੈ ਕਿਉਂਕਿ ਇਹ ਬਰਖਾ ਦੀ ਰੁੱਤ ਹੈ ਤੇ ਇਹ ਰੁੱਤ ਹੈ ਪ੍ਰੇਮ ਦੀਆਂ ਮੌਜਾਂ ਮਾਣਨ ਦੀ।

(੩) ਕਾਲੀ ਰਾਤ (ਨਿਸਿ) ਹੈ ਤੇ ਵਰਖਾ ਹੋ ਰਹੀ ਹੈ (ਬਰਸੈ); (ਵਿਛੜੀ) ਇਸਤਰੀ (ਬਾਲੀ, ਜਵਾਨ ਇਸਤਰੀ) ਕਿਉਂ ਸੁਖ ਪ੍ਰਾਪਤ ਕਰੇ। ਡੱਡੂ ਤੇ ਮੋਰ ਬੋਲ ਰਹੇ ਹਨ।

(੪) ਪਪੀਹਾ ਪ੍ਰਿਉ ਪ੍ਰਿਉ ਦੀ ਰੱਟ ਲਾ ਰਿਹਾ ਹੈ, ਸੱਪ ਡੱਸਦੇ ਫਿਰਦੇ ਹਨ।

(੫) ਮੱਛਰ ਵੱਢਦੇ ਹਨ, ਛੱਪੜ (ਸਾਇਰ) ਨੱਕੋ ਨੱਕ ਭਰੇ ਪਏ ਹਨ; ਪਰ ਪਰਮਾਤਮਾ ਬਿਨਾਂ ਜੀਵ-ਇਸਤਰੀ ਨੂੰ ਸੁਖ ਕਿਵੇਂ ਹੋ ਸਕਦਾ ਹੈ।

(੬) ਗੁਰੂ ਦੀ ਸਿੱਖਿਆ (ਪੂਛਿ ਗੁਰ) ਪ੍ਰਾਪਤ ਕਰੀਏ ਤੇ ਉੱਥੇ ਪੁੱਜੀਏ (ਚਲਉ, ਜਾਈਐ) ਜਿੱਥੇ ਪਰਮਾਤਮਾ (ਦਾ ਨਿਵਾਸ) ਹੈ॥ ੧੦॥

*****

## ੧੧. ਅਸੁਨਿ

ਅਸੁਨਿ ਆਉ ਪਿਰਾ, ਸਾ ਧਨ ਝੂਰਿ ਮੁਈ॥
ਤਾ ਮਿਲੀਐ ਪ੍ਰਭ ਮੇਲੇ, ਦੂਜੈ ਭਾਇ ਖੁਈ॥
ਝੂਠਿ ਵਿਗੁਤੀ ਤਾ ਪਿਰ ਮੁਤੀ, ਕੂਕਹ ਕਾਹ ਸਿ ਫੁਲੇ॥
ਆਗੈ ਘਾਮ ਪਿਛੈ ਰੁਤਿ ਜਾਡਾ, ਦੇਖਿ ਚਲਤ ਮਨੁ ਡੋਲੇ॥
ਦਹਦਿਸਿ ਸਾਖ ਹਰੀ ਹਰੀਆਵਲ, ਸਹਜਿ ਪਕੈ ਸੋ ਮੀਠਾ॥
ਨਾਨਕ ਅਸੁਨਿ ਮਿਲਹੁ ਪਿਆਰੇ, ਸਤਿਗੁਰ ਭਏ ਬਸੀਠਾ॥ ੧੧॥

(੧) ਅੱਸੂ ਦਾ ਮਹੀਨਾ ਹੈ, ਹੇ ਮੇਰੇ ਪਿਆਰੇ ਆਵੋ; ਤੇਰੇ ਬਿਨਾਂ ਜੀਵ-ਇਸਤਰੀ ਝੂਰ-ਝੂਰ ਕੇ ਮਰ ਰਹੀ ਹੈ।

(੨) ਮਿਲਾਪ ਤਦ ਹੀ ਹੁੰਦਾ ਹੈ ਜੇ ਪ੍ਰਭੂ ਮੇਲ ਲਵੇ; (ਪਰ) ਜੀਵ-ਇਸਤਰੀ ਦ੍ਵੈਤ ਵਿਚ ਫਸ ਕੇ ਖੁਆਰ ਹੋ ਰਹੀ ਹੈ (ਭਾਵ ਜੀਵ ਵਾਹਿਗੁਰੂ ਨੂੰ ਪਿਆਰ ਨਹੀਂ ਕਰਦਾ ਤੇ ਮਾਇਆ ਨੂੰ ਪਿਆਰ ਕਰਦਾ ਹੈ)।

(੩) ਝੂਠੀਆਂ ਵਸਤਾਂ ਦੇ ਪਿਆਰ ਵਿਚ ਜੀਵ-ਇਸਤਰੀ ਨਾਸ਼ ਹੋਈ ਹੈ; ਇਸੇ ਕਾਰਨ ਪਿਆਰੇ (ਪਰਮਾਤਮਾ) ਨੇ ਇਸ ਨੂੰ ਛੱਡ ਦਿੱਤਾ ਹੈ; ਤੇ ਇਸੇ ਛੁੱਟੜ ਅਵਸਥਾ ਵਿਚ ਹੀ ਪਿਲਛੀ ਤੇ ਸਰਕੜੇ ਫੁੱਲ ਪਏ ਹਨ (ਭਾਵ ਵਾਲ ਚਿੱਟੇ ਹੋ ਗਏ ਹਨ; ਪਿਲਛੀ ਦੇ ਫੁੱਲ ਸਫ਼ੈਦ ਹੁੰਦੇ ਹਨ; ਸਰਕੜੇ ਵਾਂਗ ਸਖ਼ਤ ਕੇਸ)।

(੪) ਅੱਗੋਂ ਸਰਦੀ (=ਜਾਡਾ) ਦੀ ਰੁੱਤ ਆ ਗਈ ਹੈ), ਗਰਮੀ (=ਘਾਮ) ਦੀ ਰੁੱਤ ਲੰਘ ਗਈ ਹੈ; ਆਉਣ ਵਾਲੀ ਸਰਦੀ ਦਾ ਵਿਚਾਰ ਕਰਕੇ ਦਿਲ ਕੰਬ ਰਿਹਾ ਹੈ।

(੫) ਸਾਰੇ ਪਾਸੇ (=ਦਹਦਿਸਿ) ਸ਼ਾਖਾਂ 'ਤੇ ਹਰਿਆਵਲ ਹੈ, ਪਰ ਉਸੇ ਪ੍ਰੇਮ ਦਾ ਫਲ ਮਿੱਠਾ ਹੋਵੇਗਾ ਜੋ ਸਹਿਜੇ ਪੱਕੇਗਾ।

(੬) ਇਸ ਜੀਵਨ ਵਿਚ (=ਅਸੁਨਿ), ਹੇ ਮੇਰੇ ਪਿਆਰੇ, ਮਿਲੋ, ਕਿਉਂਕਿ ਸਤਿਗੁਰੂ ਮੇਰਾ ਵਿਚੋਲਾ ਬਣਿਆ ਹੈ॥ ੧੧॥

*****

## ੧੨. ਕਤਕਿ

ਕਤਕਿ ਕਿਰਤੁ ਪਇਆ, ਜੋ ਪ੍ਰਭ ਭਾਇਆ॥
ਦੀਪਕੁ ਸਹਜਿ ਬਲੈ, ਤਤਿ ਜਲਾਇਆ॥
ਦੀਪਕ ਰਸ ਤੇਲੋ, ਧਨ ਪਿਰ ਮੇਲੋ, ਧਨ ਓਮਾਹੈ ਸਰਸੀ॥
ਅਵਗਣ ਮਾਰੀ ਮਰੈ, ਨ ਸੀਝੈ, ਗੁਣਿ ਮਾਰੀ ਤਾ ਮਰਸੀ॥
ਨਾਮੁ ਭਗਤਿ ਦੇ ਨਿਜ ਘਰਿ ਬੈਠੇ, ਅਜਹੁ ਤਿਨਾੜੀ ਆਸਾ॥
ਨਾਨਕ ਮਿਲਹੁ, ਕਪਟ ਦਰ ਖੋਲਹੁ, ਏਕ ਘੜੀ ਖਟੁ ਮਾਸਾ॥ ੧੨॥

(ਟੀਕਾ)

(੧) ਮਹੀਨਾ ਕੱਤਕ ਦਾ ਹੈ, ਮੈਨੂੰ ਉਹ ਹੀ ਫ਼ਲ (=ਕਿਰਤੁ) ਪ੍ਰਾਪਤ ਹੋਇਆ ਹੈ ਜੋ ਪਰਮਾਤਮਾ ਨੂੰ ਭਾਇਆ ਹੈ।

(੨) ਉਹ ਹੀ ਦੀਪਕ ਅਡੋਲ (=ਸਹਜਿ) ਜਲਦਾ ਹੈ ਜੋ ਗਿਆਨ (=ਤਤਿ, ਅਸਲੀਅਤ) ਨਾਲ ਬਾਲਿਆ ਗਿਆ ਹੈ। (ਭਾਵ ਉਹ ਹਿਰਦਾ ਹੀ ਰੌਸ਼ਨ

ਹੁੰਦਾ ਹੈ ਜਿਸ ਵਿਚ ਪ੍ਰਭੂ ਦੀ ਅਸਲੀਅਤ ਵਾਲਾ ਗਿਆਨ ਹੈ)।

(੩) ਜੇ ਹਿਰਦੇ ਦੀਪਕ ਵਿਚ ਪ੍ਰੇਮ (=ਰਸ) ਦਾ ਤੇਲ ਹੋਵੇ ਤਾਂ ਜੀਵ-ਇਸਤਰੀ ਤੇ ਪਿਆਰੇ-ਪਰਮਾਤਮਾ ਦਾ ਮੇਲ ਹੁੰਦਾ ਹੈ, ਤੇ ਮਿਲਾਪ ਕਰਕੇ ਇਸਤਰੀ ਦੇ ਮਨ ਵਿਚ ਚਾਉ ਹੁੰਦਾ ਹੈ ਅਤੇ ਉਹ ਵਿਕਾਸ ਕਰਦੀ ਹੈ (=ਸਰਸੀ)।

(੪) ਜੋ ਜੀਵ-ਇਸਤਰੀ ਔਗੁਣਾਂ ਵਿਚ ਮੋਈ ਪਈ ਹੈ, ਉਹ ਮਰ ਕੇ ਮੁਕਤੀ (=ਸੀਝੈ) ਨੂੰ ਪ੍ਰਾਪਤ ਨਹੀਂ ਹੁੰਦੀ; ਗੁਣਾਂ ਵਿਚ ਹਉਮੈ ਨੂੰ ਮਾਰ ਕੇ ਹੀ ਮੁਕਤੀ (=ਮਰਸੀ) ਨੂੰ ਪ੍ਰਾਪਤ ਹੋ ਸਕਦੀ ਹੈ।

(੫) ਜਿਨ੍ਹਾਂ ਨੂੰ (ਪਰਮਾਤਮਾ) ਨਾਮ ਤੇ ਭਗਤੀ ਦਿੰਦਾ ਹੈ, ਉਹ ਪਰਮਾਤਮਾ ਵਿਚ (=ਨਿਜ ਘਰਿ, ਅਸਲ ਆਪਣਾ ਟਿਕਾਣਾ) ਸਮਾ ਜਾਂਦੇ ਹਨ; (ਹੇ ਪਰਮਾਤਮਾ!) ਉਹਨਾਂ ਨੂੰ ਸਦਾ ਤੇਰੀ ਆਸ਼ਾ ਹੀ ਰਹਿੰਦੀ ਹੈ।

(੬) ਹੇ ਪ੍ਰਭੂ! ਦਰਵਾਜ਼ੇ ਦੇ ਭਿੱਤ ਖੋਲ੍ਹ ਕੇ ਮਿਲੋ; (ਵਿਛੋੜੇ ਦੀ) ਇਕ ਘੜੀ ਛੇ ਮਹੀਨਿਆਂ ਦੇ ਬਰਾਬਰ ਹੋ ਰਹੀ ਹੈ॥ ੧੨॥

*****

## ੧੩—ਮੰਘਰ

**ਮੰਘਰ ਮਾਹੁ ਭਲਾ, ਹਰਿ ਗੁਣ ਅੰਕਿ ਸਮਾਵਏ॥**
**ਗੁਣਵੰਤੀ ਗੁਣ ਰਵੈ, ਮੈ ਪਿਰੁ ਨਿਹਚਲੁ ਭਾਵਏ॥**
**ਨਿਹਚਲੁ ਚਤੁਰੁ ਸੁਜਾਣੁ ਬਿਧਾਤਾ, ਚੰਚਲੁ ਜਗਤੁ ਸਬਾਇਆ॥**
**ਗਿਆਨੁ ਧਿਆਨੁ ਗੁਣ ਅੰਕਿ ਸਮਾਣੇ, ਪ੍ਰਭ ਭਾਣੇ ਤਾ ਭਾਇਆ॥**
**ਗੀਤ ਨਾਦ ਕਵਿਤ ਕਵੇ ਸੁਣਿ, ਰਾਮ ਨਾਮਿ ਦੁਖੁ ਭਾਗੈ॥**
**ਨਾਨਕ ਸਾ ਧਨ ਨਾਹ ਪਿਆਰੀ, ਅਭ ਭਗਤੀ ਪਿਰ ਆਗੈ॥ ੧੩॥**

(ਟੀਕਾ)

(੧) ਮੰਘਰ ਦਾ ਮਹੀਨਾ ਸੋਹਣਾ ਹੈ ਜੇ ਹਰੀ ਦੇ ਗੁਣ ਹਿਰਦੇ ਵਿਚ ਸਮਾ ਜਾਣ।

(੨) ਗੁਣਾਂ ਵਾਲੀ ਇਸਤਰੀ (ਪ੍ਰਭੂ ਦੇ) ਗੁਣਾਂ ਨੂੰ ਯਾਦ ਕਰਦੀ ਹੈ (ਤੇ ਕਹਿੰਦੀ ਹੈ ਕਿ) ਮੈਨੂੰ ਸਦਾ ਕਾਇਮ ਰਹਿਣ ਵਾਲਾ (=ਨਿਹਚਲ) ਪਿਆਰਾ (ਪਰਮਾਤਮਾ) ਭਾ ਗਿਆ ਹੈ।

(੩) (ਪਰਮਾਤਮਾ) ਸਦਾ ਥਿਰ ਰਹਿਣ ਵਾਲਾ ਹੈ, ਸਿਆਣਾ ਹੈ, ਸਭ ਕੁਝ ਜਾਨਣ ਵਾਲਾ ਹੈ ਤੇ ਸਾਰੇ ਕਾਰਜ ਕਰਨ ਵਾਲਾ ਹੈ; ਪਰ ਸੰਸਾਰ ਸਾਰਾ

ਚਲਾਇਮਾਨ (=ਚੰਚਲ) ਹੈ।

(੪) ਤੱਤ ਗਿਆਨ ਦੁਆਰਾ ਤੇ ਪਰਮਾਤਮਾ ਵਿਚ ਬਿਰਤੀ ਜੋੜਨ ਨਾਲ ਮਨੁੱਖੀ ਹਿਰਦੇ ਵਿਚ ਗੁਣਾਂ ਦਾ ਪ੍ਰਵੇਸ਼ ਹੁੰਦਾ ਹੈ, ਜਦੋਂ ਪਰਮਾਤਮਾ ਨੂੰ ਭਾਵੇ ਤਾਂ ਮਨੁੱਖ ਨੂੰ ਪਰਮਾਤਮਾ ਚੰਗਾ ਲੱਗਣ ਲੱਗ ਪੈਂਦਾ ਹੈ।

(੫) ਕਵੀਆਂ ਤੋਂ ਪਰਮਾਤਮਾ ਬਾਰੇ ਗੀਤ-ਸੰਗੀਤ ਤੇ ਸ਼ਬਦ ਸੁਣ ਕੇ (ਰਾਮ ਨਾਮ ਪ੍ਰਾਪਤ ਹੁੰਦਾ ਹੈ) ਤੇ ਰਾਮ ਨਾਮ ਦੁਆਰਾ ਦੁਖ ਦੂਰ ਹੁੰਦੇ ਹਨ।

(੬) ਉਹ ਇਸਤਰੀ ਪ੍ਰਭੂ-ਪਤੀ ਨੂੰ ਪਿਆਰੀ ਲੱਗਦੀ ਹੈ ਜੋ ਪ੍ਰਭੂ ਦੀ ਹਜ਼ੂਰੀ ਵਿਚ ਦਿਲੀ (=ਅਭ) ਪ੍ਰੇਮ (=ਭਗਤੀ) ਕਰਦੀ ਹੈ॥ ੧੩॥

*****

## ੧੪. ਪੋਖੁ

ਪੋਖਿ ਤੁਖਾਰੁ ਪੜੈ, ਵਣੁ ਤ੍ਰਿਣੁ ਰਸੁ ਸੋਖੈ॥
ਆਵਤ ਕੀ ਨਾਹੀ, ਮਨਿ ਤਨਿ ਵਸਹਿ ਮੁਖੇ॥
ਮਨਿ ਤਨਿ ਰਵਿ ਰਹਿਆ ਜਗ ਜੀਵਨੁ, ਗੁਰ ਸਬਦੀ ਰੰਗੁ ਮਾਣੀ॥
ਅੰਡਜ ਜੇਰਜ ਸੇਤਜ ਉਤਭੁਜ, ਘਟਿ ਘਟਿ ਜੋਤਿ ਸਮਾਣੀ॥
ਦਰਸਨੁ ਦੇਹੁ ਦਇਆ ਪਤਿ ਦਾਤੇ, ਗਤਿ ਪਾਵਉ, ਮਤਿ ਦੇਹੋ॥
ਨਾਨਕ ਰੰਗਿ ਰਵੈ ਰਸਿ ਰਸੀਆ, ਹਰਿ ਸਿਉ ਪ੍ਰੀਤਿ ਸਨੇਹੋ॥ ੪॥

(ਟੀਕਾ)

(੧) ਪੋਹ ਦਾ ਮਹੀਨਾ ਹੈ, ਸਰਦੀ (=ਤੁਖਾਰੁ, ਬਰਫ਼) ਪੈ ਰਹੀ ਹੈ, ਬ੍ਰਿਛ ਤੇ ਘਾਹ ਸੁੱਕ ਗਏ ਹਨ।

(੨) (ਮੇਰੇ ਪਿਆਰੇ! ਤੂੰ) ਕਿਉਂ (ਮੇਰੇ ਪਾਸ) ਨਹੀਂ ਆਉਂਦਾ, (ਜਦੋਂ ਕਿ) ਮੇਰੇ ਤਨ ਮਨ ਵਿਚ ਤੇ ਮੇਰੇ ਮੁੱਖ ਵਿਚ ਤੇਰੀ ਯਾਦ ਵੱਸਦੀ ਹੈ।

(੩) ਮੇਰੇ ਮਨ ਤਨ ਵਿਚ ਜਗਤ ਦਾ ਜੀਵਨ (=ਪਰਮਾਤਮਾ) ਵੱਸ ਰਿਹਾ ਹੈ, ਗੁਰੂ ਦੇ ਸ਼ਬਦ ਦੁਆਰਾ ਮੈਂ ਉਸ ਦੇ ਪ੍ਰੇਮ ਦਾ ਰਸ ਮਾਣ ਰਹੀ ਹਾਂ।

(੪) ਚਾਰੇ ਖਾਣੀਆਂ ਦੇ ਹਰ ਇਕ ਜੀਵ ਵਿਚ ਪਰਮਾਤਮਾ ਦੀ ਜੋਤ ਸਮਾ ਰਹੀ ਹੈ। (ਅੰਡਜ=ਅੰਡਿਆਂ ਤੋਂ ਪੈਦਾ ਹੋਏ ਜੀਵ; ਜੇਰਜ=ਮਾਂ ਦੇ ਪੇਟ ਵਿਚੋਂ ਪੈਦਾ ਹੋਏ ਜੀਵ ਜੋ ਜੇਰ ਵਿਚ ਲਪੇਟੇ ਹੁੰਦੇ ਹਨ; ਸੇਤਜ=ਮੁੜ੍ਹਕੇ ਤੇ ਸੜਿਆਂਦ ਤੋਂ ਪੈਦਾ ਹੋਏ ਜੀਵ; ਉਤਭੁਜ=ਧਰਤੀ ਤੋਂ ਉਤਪੰਨ ਹੋਣ ਵਾਲੀਆਂ ਚੀਜ਼ਾਂ)।

(੫) ਹੇ ਦਇਆ ਦੇ ਖ਼ਜ਼ਾਨੇ (=ਪਤਿ, ਮਾਲਕ), ਹੇ ਦਾਤਾਰ ਮੈਨੂੰ ਦਰਸ਼ਨ ਦੇਹੁ, ਮੈਂ ਉੱਚੀ ਤੋਂ ਉੱਚੀ ਅਵਸਥਾ (=ਗਤਿ) ਨੂੰ ਪ੍ਰਾਪਤ ਹੋਵਾਂ। ਤੂੰ ਮੇਰੇ ਹਿਰਦੇ ਵਿਚ ਬੈਠ ਕੇ ਮੇਰੀ ਅਗਵਾਈ ਕਰ (ਮਤਿ ਦੇਹੋ)।

(੬) (ਉਹ ਜੀਵ-ਇਸਤਰੀ) ਰਸਾਂ ਦੇ ਰਸੀਏ (ਪਰਮਾਤਮਾ) ਨੂੰ ਪ੍ਰੇਮ (=ਰੰਗਿ) ਦੁਆਰਾ ਭੋਗਦੀ ਹੈ, ਜਿਸ ਦਾ ਹਰੀ ਨਾਲ ਪ੍ਰੇਮ ਪਿਆਰ ਬਣ ਗਿਆ ਹੈ॥ ੧੪॥

*****

## ੧੫. *ਮਾਘੁ*

**ਮਾਘਿ ਪੁਨੀਤ ਭਈ, ਤੀਰਥੁ ਅੰਤਰਿ ਜਾਨਿਆ॥**
**ਸਾਜਨ ਸਹਜਿ ਮਿਲੇ, ਗੁਣ ਗਹਿ, ਅੰਕਿ ਸਮਾਨਿਆ॥**
**ਪ੍ਰੀਤਮ ਗੁਣ ਅੰਕੇ, ਸੁਣਿ ਪ੍ਰਭ ਬੰਕੇ, ਤੁਧੁ ਭਾਵਾ ਸਰਿ ਨਾਵਾ॥**
**ਗੰਗ ਜਮੁਨ ਤਹ ਬੇਣੀ ਸੰਗਮ, ਸਾਤ ਸਮੁੰਦ ਸਮਾਵਾ॥**
**ਪੁੰਨਿ ਦਾਨ ਪੂਜਾ ਪਰਮੇਸੁਰ; ਜੁਗਿ ਜੁਗਿ ਏਕੋ ਜਾਤਾ॥**
**ਨਾਨਕ ਮਾਘਿ ਮਹਾ ਰਸੁ ਹਰਿ ਜਪਿ, ਅਠਸਠਿ ਤੀਰਥ ਨਾਤਾ॥ ੧੫॥**

(ਟੀਕਾ)

(੧) ਮਾਘ ਦਾ ਮਹੀਨਾ ਹੈ (ਇਹ ਤੀਰਥ ਇਸ਼ਨਾਨ ਦਾ ਮਹੀਨਾ ਹੈ) ਮੈਂ (ਇਸ਼ਨਾਨ ਕਰ ਕੇ) ਪਵਿੱਤਰ ਹੋਈ ਹਾਂ, ਅੰਤਰ ਆਤਮੇ ਦੇ ਤੀਰਥ ਨੂੰ ਜਾਣਿਆ ਹੈ (ਤੇ ਉਸ ਵਿਚ ਇਸ਼ਨਾਨ ਕੀਤਾ ਹੈ)।

(੨) ਪਿਆਰਾ ਸਹਿਜੇ ਹੀ ਮਿਲਿਆ ਹੈ, (ਜਦੋਂ) ਮੈਂ ਗੁਣ ਧਾਰਨ ਕੀਤੇ (=ਗਹਿ) ਤੇ ਉਹਨਾਂ ਨੂੰ ਆਪਣੇ ਹਿਰਦੇ ਵਿਚ ਥਾਂ ਦਿੱਤੀ।

(੩) ਪ੍ਰੀਤਮ-ਪਿਆਰੇ ਦੇ ਗੁਣ ਮੈਂ ਹਿਰਦੇ ਵਿਚ ਧਾਰਨ ਕੀਤੇ ਹਨ; ਹੇ ਮੇਰੇ ਸੁੰਦਰ ਪ੍ਰਭੂ ਸੁਣ, ਜੇ ਮੈਂ ਤੇਰੇ ਪਸੰਦ ਆ ਜਾਵਾਂ ਤਾਂ (ਇਹ ਪਸੰਦ ਆਉਣਾ) ਸਮੁੰਦਰ ਦੇ ਇਸ਼ਨਾਨ ਦੇ ਤੁਲ ਹੈ (ਸਾਰੇ ਤੀਰਥ ਇਸ਼ਨਾਨ ਇਸ ਵਿਚ ਆ ਗਏ)।

(੪) (ਇਹ ਇਸ਼ਨਾਨ, ਤੈਨੂੰ ਭਾ ਜਾਣ ਦਾ) ਤ੍ਰਿਬੇਣੀ ਦੇ ਇਸ਼ਨਾਨ ਦੇ ਤੁਲ ਹੈ (ਤਰਬੇਣੀ=ਜਿੱਥੇ ਗੰਗਾ, ਜਮਨਾ ਤੇ ਸਰਸਵਤੀ ਮਿਲਦੀਆਂ ਹਨ; ਪ੍ਰਯਾਗ ਵਿਚ); (ਇਹ ਇਸ਼ਨਾਨ ਤਾਂ) ਸੱਤ ਸਮੁੰਦਰਾਂ ਵਿਚ ਇਸ਼ਨਾਨ ਦੇ ਤੁਲ ਹੈ (ਜਿਨ੍ਹਾਂ ਵਿਚ ਜਾ ਕੇ ਸਾਰੇ ਪਵਿੱਤਰ ਜਲ ਸਮਾਂਦੇ ਹਨ।)

(੫) ਪ੍ਰਮੇਸ਼ਰ ਦੀ ਪੂਜਾ ਤੇ ਹੋਰ ਪੁੰਨ ਦਾਨ ਕਰਮ ਇਸ ਵਿਚ ਆ ਜਾਂਦੇ ਹਨ

ਕਿ ਉਸ ਨੂੰ ਆਦਿ ਜੁਗਾਦਿ ਤੋਂ ਇਕ ਸਮਝਿਆ ਹੈ।

(੬) ਇਸ ਜੀਵਨ (=ਮਾਘਿ) ਵਿਚ ਹਰੀ ਦੇ ਜਪ ਦੁਆਰਾ ਉੱਚਤਮ ਰਸ ਦੀ ਪ੍ਰਾਪਤੀ ਹੋਈ ਹੈ ਤੇ ਇਹ ਮਿਲਾਪ ਅਠਾਰਹ ਤੀਰਥਾਂ ਦੇ ਇਸ਼ਨਾਨ ਦੇ ਤੁਲ ਹੈ॥ ੧੫॥

*****

## ੧੬. ਫਲਗੁਨਿ

ਫਲਗੁਨਿ ਮਨਿ ਰਹਸੀ, ਪ੍ਰੇਮੁ ਸੁਭਾਇਆ॥
ਅਨਦਿਨੁ ਰਹਸੁ ਭਇਆ, ਆਪੁ ਗਵਾਇਆ॥
ਮਨ ਮੋਹੁ ਚੁਕਾਇਆ, ਜਾ ਤਿਸੁ ਭਾਇਆ, ਕਰਿ ਕਿਰਪਾ ਘਰਿ ਆਓ॥
ਬਹੁਤੇ ਵੇਸ ਕਰੀ ਪਿਰ ਬਾਝਹੁ, ਮਹਲੀ ਲਹਾ ਨ ਥਾਓ॥
ਹਾਰ ਡੋਰ ਰਸ ਪਾਟ ਪਟੰਬਰ, ਪਿਰਿ ਲੋੜੀ ਸੀਗਾਰੀ॥
ਨਾਨਕ ਮੇਲਿ ਲਈ ਗੁਰਿ ਅਪਣੈ, ਘਰੁ ਵਰੁ ਪਾਇਆ ਨਾਰੀ॥ ੧੬॥

(੧) ਫਗਣੁ ਦਾ ਮਹੀਨਾ ਹੈ, ਉਹਨਾਂ ਦੇ ਮਨ ਵਿਚ ਖਿੜਾਉ ਹੈ ਜਿਨ੍ਹਾਂ ਨੂੰ (ਪ੍ਰਭੂ ਦਾ) ਪ੍ਰੇਮ ਭਾ ਗਿਆ ਹੈ।

(੨) ਉਹਨਾਂ ਨੂੰ ਸਦੀਵੀ ਖ਼ੁਸ਼ੀ (=ਰਹਸੁ, ਖਿੜਾਉ) ਪ੍ਰਾਪਤ ਹੋ ਗਈ ਹੈ, ਜਿਨ੍ਹਾਂ ਦੇ ਅੰਦਰੋਂ ਹੰਕਾਰ ਨਾਸ਼ ਹੋਇਆ ਹੈ।

(੩) ਉਹਨਾਂ ਦੇ ਹਿਰਦੇ ਵਿਚੋਂ ਮਾਣ ਤੇ ਮੋਹ ਨਾਸ਼ ਹੋਏ ਹਨ ਜੋ ਉਸ ਨੂੰ ਭਾਏ ਹਨ; (ਹੇ ਪ੍ਰਭੂ!) ਕ੍ਰਿਪਾ ਕਰ ਕੇ ਮੇਰੇ ਹਿਰਦੇ (=ਘਰਿ) ਵਿਚ ਆਵੋ।

(੪) ਜਦੋਂ ਤੀਕ ਪ੍ਰਭੂ-ਪਤੀ ਦਾ ਮਿਲਾਪ ਨਹੀਂ (=ਪਿਰ ਬਾਝਹੁ), ਭਾਵੇਂ ਮੈਂ ਕਿਤਨੇ ਸ਼ਿੰਗਾਰ (=ਵੇਸ) ਕਰਾਂ, ਮੈਨੂੰ ਉਸ ਦੇ ਮਹਿਲਾਂ ਵਿਚ ਬੈਠਣਾ ਨਹੀਂ ਮਿਲ ਸਕਦਾ।

(੫) (ਪਰ) ਮੈਨੂੰ ਹਾਰ, ਡੋਰ, ਪਾਨ ਤੇ ਰੇਸ਼ਮੀ ਕੱਪੜਿਆਂ ਦਾ ਸ਼ਿੰਗਾਰ ਪ੍ਰਾਪਤ ਹੋ ਗਿਆ, ਜਦੋਂ ਪਿਆਰੇ ਪਰਮਾਤਮਾ ਨੇ ਮੇਰੀ ਬਾਤ ਪੁੱਛੀ (=ਲੋੜੀ), (ਮੈਨੂੰ ਯਾਦ ਕੀਤਾ)।

(੬) ਆਪਣੇ ਗੁਰੂ ਨੇ ਮੈਨੂੰ ਪ੍ਰਭੂ ਨਾਲ ਮਿਲਾ ਦਿੱਤਾ, ਤੇ ਜੀਵ-ਇਸਤਰੀ ਨੂੰ ਵਰ-ਘਰ (ਪ੍ਰਭੂ) ਪ੍ਰਾਪਤ ਹੋ ਗਿਆ॥ ੧੬॥

*****

## ੧੭. ਥਿਰੁ ਸੋਹਾਗੋ

ਬੇਦਸ ਮਾਹ ਰੁਤੀ ਥਿਤੀ ਵਾਰ ਭਲੇ॥
ਘੜੀ ਮੂਰਤ ਪਲ ਸਾਚੇ, ਆਏ ਸਹਜਿ ਮਿਲੇ॥
ਪ੍ਰਭ ਮਿਲੇ ਪਿਆਰੇ, ਕਾਰਜ ਸਾਰੇ, ਕਰਤਾ ਸਭ ਬਿਧਿ ਜਾਣੈ॥
ਜਿਨਿ ਸੀਗਾਰੀ ਤਿਸਹਿ ਪਿਆਰੀ, ਮੇਲੁ ਭਇਆ ਰੰਗੁ ਮਾਣੈ॥
ਘਰਿ ਸੇਜ ਸੁਹਾਵੀ, ਜਾ ਪਿਰਿ ਰਾਵੀ, ਗੁਰਮੁਖਿ ਮਸਤਕਿ ਭਾਗੋ॥
ਨਾਨਕ ਅਹਿਨਿਸਿ ਰਾਵੈ ਪ੍ਰੀਤਮੁ, ਹਰਿ ਵਰੁ ਥਿਰੁ ਸੋਹਾਗੋ॥ ੧੭॥੧॥

(ਟੀਕਾ)

(੧) ਵਰ੍ਹੇ ਦੇ ਬਾਰਾਂ ਮਹੀਨੇ (ਬੇ=ਦੋ) ਸਾਰੀਆਂ ਰੁੱਤਾਂ, ਥਿੱਤਾਂ ਤੇ ਵਾਰ ਸੁਖਾਵੇਂ ਹੋ ਗਏ ਹਨ।

(੨) ਸਾਰੀਆਂ ਘੜੀਆਂ, ਮਹੂਰਤ ਤੇ ਪਲ ਸੋਹਣੇ (=ਸਾਚੇ) ਹੋ ਗਏ ਹਨ (ਜਦੋਂ) ਪ੍ਰਭੂ ਸਹਿਜੇ ਆ ਮਿਲੇ ਹਨ।

(੩) ਪਿਆਰੇ ਪ੍ਰਭੂ ਨਾਲ ਮੇਲ ਹੋਇਆ ਹੈ, ਜੀਵਨ ਮਕਸਦ ਪ੍ਰਾਪਤ ਹੋ ਗਿਆ ਹੈ, ਪਰਮਾਤਮਾ ਆਪ ਹੀ ਸਭ ਬਿਧਾਂ (ਤਰੀਕੇ) ਜਾਣਦਾ ਹੈ (ਮਿਲਾਪ ਲਈ)।

(੪) ਜਿਸ (ਪ੍ਰਭੂ) ਨੇ ਇਸਤਰੀ ਨੂੰ (ਗੁਣਾਂ ਨਾਲ) ਸ਼ਿਗਾਰਿਆ ਹੈ, ਉਸ ਨੂੰ ਇਸਤਰੀ ਪਿਆਰੀ ਲੱਗੀ ਹੈ, ਦੋਹਾਂ ਦਾ ਮੇਲ ਹੋਇਆ ਹੈ ਤੇ (ਜੀਵ-ਇਸਤਰੀ ਨੇ) ਪ੍ਰੇਮ ਮਾਣਿਆ ਹੈ।

(੫) ਮੇਰੇ ਹਿਰਦੇ ਵਿਚ ਵਿਛੀ ਸੇਜਾ (ਘਰ ਵਿਚਲੀ ਸੇਜਾ) ਸ਼ੋਭਨੀਕ ਹੋ ਗਈ ਜਦੋਂ ਮੇਰੇ ਹਿਰਦੇ ਵਿਚ ਪਿਆਰੇ ਦਾ ਮਿਲਾਪ ਹੋਇਆ (ਪਿਆਰੇ ਨੇ ਹਿਰਦੇ ਸੇਜਾ 'ਤੇ ਆ ਕੇ ਮੈਨੂੰ ਭੋਗਿਆ)। ਗੁਰੂ ਦੁਆਰਾ ਮੇਰੇ ਮਸਤਕ 'ਤੇ ਇਹ ਭਾਗ ਚਮਕਿਆ (ਮਿਲਾਪ ਦਾ)।

(੬) (ਹੁਣ) ਜੀਵ-ਇਸਤਰੀ ਸਦੀਵੀ ਤੌਰ 'ਤੇ (ਅਹਿਨਿਸਿ) ਪ੍ਰਭੂ ਨਾਲ ਮਿਲ ਗਈ ਹੈ, ਪ੍ਰਭੂ-ਪਤੀ ਸਦਾ ਕਾਇਮ ਰਹਿਣ ਵਾਲਾ ਸੁਹਾਗ ਹੈ॥ ੧੭॥ ੧॥

*****

# ੧. ਅੰਗ

## ਰਾਮਕਲੀ ਮਹਲਾ ੫ ਰੁਤੀ

ਗੁਰੂ ਨਾਨਕ ਸਾਹਿਬ ਨੇ ਰਾਗ ਤੁਖਾਰੀ ਦੇ ਛੰਤ ਕਾਵਿ-ਰੂਪ ਬਾਰਹਮਾਹ ਦੀ ਰਚਨਾ ਕੀਤੀ ਹੈ। ਗੁਰੂ ਅਰਜਨ ਸਾਹਿਬ ਨੇ ਰਾਗ ਰਾਮਕਲੀ ਦੇ ਛੰਤ ਕਾਵਿ-ਰੂਪ ਵਿਚ 'ਰੁਤੀ' ਦੀ ਰਚਨਾ ਕੀਤੀ ਹੈ, ਜਿਸ ਵਿਚ ਪੰਜਾਬ ਦੀਆਂ ਛੇ ਰੁੱਤਾਂ ਨੂੰ ਆਧਾਰ ਰੱਖ ਕੇ ਪ੍ਰਭੂ ਮਿਲਾਪ ਦੇ ਸੁਖ ਦਾ ਬਿਆਨ ਕੀਤਾ ਹੈ। ਆਮ ਕਰਕੇ ਭਾਵੇਂ 'ਰੁਤੀ' ਦਾ ਵਿਸ਼ਾ ਬਾਰਹਮਾਹ ਨਾਲ ਹੀ ਮਿਲਦਾ ਹੈ, ਪਰ ਇਹਨਾਂ ਵਿਚ ਸੰਜੋਗ ਜਾਂ ਪ੍ਰਭੂ-ਮਿਲਾਪ ਦੇ ਸੁਖ 'ਤੇ ਜ਼ੋਰ ਵਧੇਰੇ ਹੈ।

'ਰੁਤੀ' ਦੀ ਬਾਣੀ ਬਾਰਹਮਾਹ ਨਾਲ ਤੁਲਨਾਤਮਕ ਅਧਿਐਨ ਲਈ ਇੱਥੇ ਦਿੱਤੀ ਜਾਂਦੀ ਹੈ।

## ਰਾਮਕਲੀ ਮਹਲਾ ੫ ਰੁਤੀ

ੴ ਸਤਿਗੁਰ ਪ੍ਰਸਾਦਿ॥

ਸਲੋਕੁ॥ ਕਰਿ ਬੰਦਨ ਪ੍ਰਭ ਪਾਰਬ੍ਰਹਮ ਬਾਛਉ ਸਾਧਹ ਧੂਰਿ॥
ਆਪੁ ਨਿਵਾਰਿ ਹਰਿ ਹਰਿ ਭਜਉ ਨਾਨਕ ਪ੍ਰਭ ਭਰਪੂਰਿ॥ ੧॥
ਕਿਲ ਵਿਖ ਕਾਟਣ ਭੈ ਹਰਣ ਸੁਖ ਸਾਗਰ ਹਰਿ ਰਾਇ॥
ਦੀਨ ਦਇਆਲ ਦੁਖ ਭੰਜਨੋ ਨਾਨਕ ਨੀਤ ਧਿਆਇ॥ ੨॥
ਛੰਤੁ॥ ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ॥
ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ॥
ਗੁਣ ਰੰਗਿ ਰਾਤੇ ਧੰਨਿ ਤੇ ਜਨ ਜਿਨੀ ਇਕ ਮਨਿ ਧਿਆਇਆ॥
ਸਫ਼ਲ ਜਨਮੁ ਭਇਆ ਤਿਨ ਕਾ ਜਿਨੀ ਸੋ ਪ੍ਰਭੁ ਪਾਇਆ॥
ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ ਜੀਉ॥
ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ॥ ੧॥
ਸਲੋਕੁ॥ ਉਦਮੁ ਅਗਮੁ ਅਗੋਚਰੋ ਚਰਨ ਕਮਲ ਨਮਸਕਾਰ॥
ਕਥਨੀ ਸਾ ਤੁਧੁ ਭਾਵਸੀ ਨਾਨਕ ਨਾਮ ਅਧਾਰ॥ ੧॥
ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨੰਤ॥
ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ॥ ੨॥
ਛੰਤੁ॥ ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ॥
ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ॥

ਘਰਿ ਨਾਹੁ ਨਿਹਚਲੁ ਅਨਦੁ ਸਖੀਏ ਚਰਨ ਕਮਲ ਪ੍ਰਫੁਲਿਆ॥
ਸੁੰਦਰੁ ਸੁਘੜੁ ਸੁਜਾਣੁ ਬੇਤਾ ਗੁਣ ਗੋਵਿੰਦ ਅਮੁਲਿਆ॥
ਵਡਭਾਗਿ ਪਾਇਆ ਦੁਖੁ ਗਵਾਇਆ ਭਈ ਪੂਰਨ ਆਸ ਜੀਉ॥
ਬਿਨਵੰਤਿ ਨਾਨਕ ਸਰਣਿ ਤੇਰੀ ਮਿਟੀ ਜਮ ਕੀ ਤ੍ਰਾਸ ਜੀਉ॥ ੨॥

ਸਲੋਕੁ॥ ਸਾਧ ਸੰਗਤਿ ਬਿਨੁ ਭ੍ਰਮਿ ਮੁਈ ਕਰਤੀ ਕਰਮ ਅਨੇਕ॥
ਕੋਮਲ ਬੰਧਨ ਬਾਧੀਆ ਨਾਨਕ ਕਰਮਹਿ ਲੇਖ॥ ੧॥
ਜੋ ਭਾਣੇ ਸੇ ਮੇਲਿਆ ਵਿਛੋੜੇ ਭੀ ਆਪਿ॥
ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪੁ॥ ੨॥

ਛੰਤੁ॥ ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ॥
ਪ੍ਰੇਮ ਬਿਛੋਹੁ ਦੁਹਾਗਣੀ ਦ੍ਰਿਸਟਿ ਨ ਕਰੀ ਰਾਮ ਜੀਉ॥
ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ ਗਾਰਬਿ ਮੁਠੀਆ॥
ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ॥
ਕਰਿ ਪਾਪ ਜੋਨੀ ਭੈ ਭੀਤ ਹੋਈ ਦੇਇ ਸਾਸਨ ਜਾਮ ਜੀਉ॥
ਬਿਨਵੰਤਿ ਨਾਨਕ ਓਟ ਤੇਰੀ ਰਾਖੁ ਪੂਰਨ ਕਾਮ ਜੀਉ॥ ੩॥

ਸਲੋਕੁ॥ ਸਰਧਾ ਲਾਗੀ ਸੰਗਿ ਪ੍ਰੀਤ ਮੈ ਇਕੁ ਤਿਲੁ ਰਹਣੁ ਨ ਜਾਇ॥
ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ॥ ੧॥
ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ॥
ਚਰਨਹ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ॥ ੨॥

ਛੰਤੁ॥ ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ॥
ਘਣ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ॥
ਪ੍ਰਭੁ ਪੂਰਿ ਰਹਿਆ ਸਰਬ ਠਾਈ ਹਰਿਨਾਮ ਨਵਨਿਧਿ ਗ੍ਰਿਹ ਕਰੇ॥
ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ॥
ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ ਕ੍ਰਿਪਾਲੁ ਸਦ ਬਖਸਿੰਦੁ ਜੀਉ॥
ਬਿਨਵੰਤਿ ਨਾਨਕ ਹਰਿ ਕੰਤੁ ਪਾਇਆ ਸਦਾ ਮਨਿ ਭਾਵੰਦੁ ਜੀਉ॥ ੪॥

ਸਲੋਕ॥ ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ॥
ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰੁ॥ ੧॥
ਬਿਨੁ ਮਿਲਬੇ ਸਾਂਤਿ ਨ ਊਪਜੈ ਤਿਲੁ ਪਲੁ ਰਹਣੁ ਨ ਜਾਇ॥
ਹਰਿ ਸਾਧਹ ਸਰਣਾਗਤੀ ਨਾਨਕ ਆਸ ਪੁਜਾਇ॥ ੨॥

ਛੰਤੁ॥ ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ॥
ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ॥
ਬਿਨੁ ਕੰਤ ਪਿਆਰੇ ਨਹ ਸੂਖ ਸਾਰੇ ਹਾਰ ਕੰਙਣ ਧ੍ਰਿਗੁ ਬਨਾ॥
ਸੁੰਦਰਿ ਸੁਜਾਣਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ॥
ਈਤ ਉਤ ਦਹਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਆਸ ਜੀਉ॥

ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣਤਾਸ ਜੀਉ ॥ ੫ ॥
ਸਲੋਕ ॥ ਜਲਣਿ ਬੁਝੀ ਸੀਤਲ ਭਏ ਮਨਿ ਤਨਿ ਉਪਜੀ ਸਾਂਤਿ ॥
ਨਾਨਕ ਪ੍ਰਭ ਪੂਰਨ ਮਿਲੇ ਦੁਤੀਆ ਬਿਨਸੀ ਭ੍ਰਾਂਤਿ ॥ ੧ ॥
ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ ॥
ਨਾਨਕ ਭ੍ਰਮ ਭੈ ਮਿਟਿ ਗਏ ਰਮਣ ਰਾਮ ਭਰਪੂਰਿ ॥ ੨ ॥
ਛੰਤੁ ॥ ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥
ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ ॥
ਸਭਿ ਕਾਮ ਪੂਰੇ ਮਿਲਿ ਹਜੂਰੇ ਹਰਿ ਚਰਣ ਸੇਵਕਿ ਸੇਵਿਆ ॥
ਹਾਰ ਡੋਰ ਸੀਗਾਰ ਸਭਿ ਰਸ ਗੁਣ ਗਾਉ ਅਲਖ ਅਭੇਵਿਆ ॥
ਭਾਉ ਭਗਤਿ ਗੋਵਿੰਦ ਬਾਂਛਤ ਜਮੁ ਨ ਸਾਕੈ ਜੋਹਿ ਜੀਉ ॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ ਤਹ ਨ ਪ੍ਰੇਮ ਬਿਛੋਹ ਜੀਉ ॥ ੬ ॥
ਸਲੋਕ ॥ ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ ॥
ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥ ੧ ॥
ਨਾਦ ਬਿਨੋਦ ਅਨੰਦ ਕੋਡ ਪ੍ਰਿਅ ਪ੍ਰੀਤਮ ਸੰਗਿ ਬਨੇ ॥
ਮਨ ਬਾਂਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ ॥ ੨ ॥
ਛੰਤੁ ॥ ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥
ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ ॥
ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ ਸੋਹੀਆ ॥
ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ ਦੇਖਿ ਦਰਸਨ ਮੋਹੀਆ ॥
ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ ॥
ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀਧਰ ਕੰਤ ਜੀਉ ॥੭ ॥
ਸਲੋਕ ॥ ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥
ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ ॥ ੧ ॥
ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ ॥
ਨਾਨਕ ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ ॥ ੨ ॥
ਛੰਤੁ ॥ ਚਰਣ ਬਿਰਾਜਿਤ ਸਭ ਊਪਰੇ ਮਿਟਿਆ ਸਗਲ ਕਲੇਸੁ ਜੀਉ ॥
ਆਵਣ ਜਾਵਣ ਦੁਖ ਹਰੇ ਹਰਿ ਭਗਤਿ ਕੀਆ ਪਰਵੇਸੁ ਜੀਉ ॥
ਹਰਿ ਰੰਗਿ ਰਾਤੇ ਸਹਜਿ ਮਾਤੇ ਤਿਲੁ ਨ ਮਨ ਤੇ ਬੀਸਰੈ ॥
ਤਜਿ ਆਪੁ ਸਰਣੀ ਪਰੇ ਚਰਨੀ ਸਰਬ ਗੁਣ ਜਗਦੀਸਰੈ ॥
ਗੋਵਿੰਦ ਗੁਣ ਨਿਧਿ ਸ੍ਰੀ ਰੰਗ ਸੁਆਮੀ ਆਦਿ ਕਉ ਆਦੇਸੁ ਜੀਉ ॥
ਬਿਨਵੰਤਿ ਨਾਨਕ ਮਇਆ ਧਾਰਹੁ ਜੁਗੁ ਜੁਗੋ ਇਕ ਵੇਸੁ ਜੀਉ ॥
੮ ॥ ੧ ॥

*****

## ੨. ਅੰਗ

# ਬਾਰਹਮਾਹ ਵਿਸ਼ਲੇਸ਼ਣ

ਜਿਵੇਂ 'ਬਾਰਹਮਾਹ' ਬਾਰਾਂ ਮਹੀਨਿਆਂ ਦੀ ਟੇਕ ਲੈ ਕੇ ਰਚੇ ਗਏ ਹਨ ਜਿਨ੍ਹਾਂ ਵਿਚ ਵਰ੍ਹੇ ਦੇ ਹਰ ਮਹੀਨੇ ਬਾਰੇ ਇਕ-ਇਕ ਪਉੜੀ ਦਿੱਤੀ ਹੈ ਤਿਵੇਂ ਹੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਈ ਪ੍ਰਕਾਰ ਦੀ, ਸਮੇਂ ਦੀ ਵੰਡ ਨੂੰ ਲੈ ਕੇ ਜਿਵੇਂ ਪਹਰ, ਥਿਤਾਂ, ਦਿਨ, ਰੁੱਤਾਂ ਤੇ ਵਾਰ ਆਦਿ, ਸਰੋਦੀ ਕਾਵਿ-ਰਚਨਾ ਕੀਤੀ ਹੋਈ ਹੈ।

ਇਹਨਾਂ ਰਚਨਾਵਾਂ ਵਿਚ ਵੀ ਵਿਚਾਰ ਬਾਰਹਮਾਹ ਵਾਲੇ ਹੀ ਹਨ ਕਿ ਆਤਮਾ ਪਰਮਾਤਮਾ ਤੋਂ ਵਿਛੜ ਕੇ ਦੁਖੀ ਹੈ, ਇਹ ਵਿਛੋੜਾ ਹਉਮੈ, ਦ੍ਵੈਤ ਤੇ ਮਾਇਆ ਦੀ ਖਿੱਚ ਨੇ ਉਤਪੰਨ ਕੀਤਾ ਹੈ—ਇਨ੍ਹਾਂ ਦੇ ਅਧੀਨ ਕੀਤੇ ਕਰਮ ਔਗੁਣਾਂ ਵਾਲੇ ਕਰਮ ਹੁੰਦੇ ਹਨ। ਇਹ ਵਿਛੋੜਾ ਗੁਰੂ ਦੀ ਬਾਣੀ ਦੇ ਵਿਚਾਰ ਦੁਆਰਾ ਹਿਰਦੇ ਵਿਚ ਗੁਣ ਪੈਦਾ ਕਰਨ ਨਾਲ ਤੇ ਹਰ ਥਾਂ ਪ੍ਰਭੂ ਦੀ ਵਿਆਪਕਤਾ ਜਾਣਨ ਨਾਲ, ਦੂਰ ਹੁੰਦਾ ਹੈ। ਜਦੋਂ ਵਿਛੋੜਾ ਦੂਰ ਹੋ ਕੇ ਮਿਲਾਪ ਪ੍ਰਾਪਤ ਹੁੰਦਾ ਹੈ, ਸਦੀਵੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

ਕੁਝ ਰਚਨਾਵਾਂ ਵਿਚ ਬ੍ਰਹਮੰਡ ਦੀ ਉਤਪਤੀ, ਵਿਕਾਸ ਤੇ ਵਿਨਾਸ਼ ਦੇ ਵਿਸ਼ਾਲ ਚਿੰਤਨ ਦੇ ਵਾਯੂ-ਮੰਡਲ ਵਿਚ ਉੱਪਰਲੇ ਕੇਂਦਰੀ ਵਿਚਾਰਾਂ ਨੂੰ ਉਘਾੜਿਆ ਗਿਆ ਹੈ ਜਿਵੇਂ ਕਿ 'ਥਿਤੀ' ਵਿਚ।

ਐਸੀਆਂ ਰਚਨਾਵਾਂ ਦਾ ਬਿਉਰਾ ਇਸ ਪ੍ਰਕਾਰ ਹੈ :-

| ਨੰ: | ਰਚਨਾ ਦਾ ਨਾਂ | ਕਰਤਾ | ਰਾਗ | ਪੰਨਾ |
|---|---|---|---|---|
| ੧. | ਪਹਰੇ | ਮ: ੧ | ਸਿਰੀ ਰਾਗ | ੭੪-੭੬ |
| ੨. | ਪਹਰੇ | ਮ: ੪ | ਸਿਰੀ ਰਾਗ | ੭੬-੭੭ |
| ੩. | ਪਹਰੇ | ਮ: ੫ | ਸਿਰੀ ਰਾਗ | ੭੭ |
| ੪. | ਦਿਨ ਰੈਣਿ | ਮ: ੫ | ਮਾਝ | ੧੩੬-੧੩੭ |
| ੫. | ਥਿਤੀ | ਮ: ੫ | ਗਉੜੀ | ੨੯੬-੩੦੦ |
| ੬. | ਥਿਤੀ | ਕਬੀਰ ਜੀ | ਗਉੜੀ | ੩੪੩-੩੪੪ |
| ੭. | ਵਾਰ | ਕਬੀਰ ਜੀ | ਗਉੜੀ | ੩੪੪-੩੪੫ |
| ੮. | ਥਿਤੀ | ਮ: ੧ | ਬਿਲਾਵਲ | ੮੩੮-੮੪੦ |
| ੯. | ਵਾਰਸਤ | ਮ: ੩ | ਬਿਲਾਵਲ | ੮੪੧-੮੪੩ |
| ੧੦. | ਰੁਤੀ | ਮ: ੫ | ਰਾਮਕਲੀ | ੯੨੭-੯੨੯ |

ਬਾਰਹਮਾਹ ਮਾਝ ਤੇ ਤੁਖਾਰੀ ਦਾ ਸਮੁੱਚਾ ਮਜ਼ਮੂਨ ਇਹ ਹੈ—

(੧) ਆਤਮਾ ਪਰਮਾਤਮਾ ਦੀ ਅੰਸ਼ ਹੈ ਪਰ ਇਹ ਉਸ ਨਾਲੋਂ ਵਿਛੜੀ ਹੋਈ ਹੈ।

(੨) ਇਹ ਵਿਛੋੜਾ ਕਈ ਕਾਰਨਾਂ ਕਰਕੇ ਉਪਜਦਾ ਹੈ ਤੇ ਫਿਰ ਕਈ ਕਾਰਨਾਂ ਕਰਕੇ ਬਣਿਆ ਰਹਿੰਦਾ ਹੈ।
(੩) ਵਿਛੋੜੇ ਨੂੰ ਵਿਸ਼ੇਸ਼ ਗੁਰਮਤਿ ਸਾਧਨਾਂ ਦੁਆਰਾ ਦੂਰ ਕੀਤਾ ਜਾ ਸਕਦਾ ਹੈ।
(੪) ਜੇ ਵਿਛੋੜਾ ਦੂਰ ਹੋ ਜਾਏ ਤਾਂ ਅਕਹਿ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ ਕਿਉਂਕਿ ਫਿਰ ਪ੍ਰਭੂ ਮਿਲਾਪ ਹੋ ਜਾਂਦਾ ਹੈ।

ਇਸ ਮਜ਼ਮੂਨ ਨੂੰ ਬਾਰਹਮਾਹ ਵਿਚੋਂ ਤੁਕਾਂ ਲੈ ਕੇ ਸੰਕੇਤਕ ਰੂਪ ਵਿਚ ਉੱਪਰ ਦੱਸੇ ਚਾਰ ਭਾਗਾਂ ਵਿਚ ਅੰਕਿਤ ਕੀਤਾ ਜਾਂਦਾ ਹੈ।

### (ੳ) ਆਤਮਾ ਦੇ ਪ੍ਰਭੂ ਤੋਂ ਵਿਛੋੜੇ ਦੇ ਕਾਰਨ

(ਮਾਝ)

(੧) ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥ (੧)
(੨) ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥ (੩)
(੩) ਦੁਯੈ ਭਾਇ ਵਿਗੁਚੀਐ ਗਲਿ ਪਈ ਸੁ ਜਮ ਕੀ ਫਾਸ॥ (੫)
(੪) ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥ (੭)
(੫) ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥ (੯)

(ਤੁਖਾਰੀ)

(੧) ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥ (੧)
(੨) ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥ (੧੦)
(੩) ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥ (੧)

### (ਅ) ਵਿਛੋੜੇ ਵਿਚ ਬਿਹਬਲਤਾ

(ਮਾਝ)

(੧) ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥
ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥
ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥
ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥ (੧)
(੨) ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥ (੨)
(੩) ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥ (੨)
(੪) ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥ (੩)
(੫) ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥ (੩)
(੬) ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥ (੫)
(੭) ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥ (੯)

(ਤੁਖਾਰੀ)

(੧) ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ॥ (੧)
(੨) ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ॥ (੩)
(੩) ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ
ਬਿਰਹਿ ਬਿਰੋਧ ਤਨੁ ਛੀਜੈ॥ (੫)
(੪) ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥ (੬)
(੫) ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥ (੭)
(੬) ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥ (੯)
(੭) ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥ (੧੧)
(੮) ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ॥ (੧੧)

## (ੲ) ਮਿਲਾਪ ਦਾ ਸੁਖ

(ਮਾਝ)

(੧) ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥ (੧)
(੨) ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥ (੩)
(੩) ਹਰਿ ਸਜਣੁ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥ (੪)
(੪) ਜਿੰਨ੍ੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥ (੮)
(੫) ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥ (੮)
(੬) ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥
ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥ (੧੦)
(੭) ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥ (੧੦)
(੮) ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥ (੧੩)
(੯) ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥
ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥ (੧੩)
(੧੦) ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥
ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥ (੧੩)
(੧੧) ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥ (੧੪)
(੧੨) ਮਾਹ ਦਿਵਸ ਮੂਰਤ ਭਲੇ ਜਿਨਿ ਕਉ ਨਦਰਿ ਕਰੇ॥ (੧੪)

(ਤੁਖਾਰੀ)

(੧) ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥
(੨) ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥ (੫)

(੩) ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥ (੧੬)
(੪) ਬੇਦਸ ਮਾਹ ਰੁਤੀ ਥਿਤੀ ਵਾਰ ਭਲੇ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥ (੧੭)
(੫) ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ॥ (੧੭)

## (ਸ) ਮਿਲਾਪ ਦੇ ਸਾਧਨ

### (ਮਾਝ)

(੧) ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥ (੪)
(੨) ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣ ਹਾਰੁ॥ (੬)
(੩) ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣ ਹਾਰੁ॥ (੬)
(੪) ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥ (੭)
(੫) ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥ (੮)
(੬) ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥ (੮)
(੭) ਕਤਿਕਿ ਹੋਵੈ ਸਾਧ ਸੰਗੁ ਬਿਨਸਹਿ ਸਭੇ ਸੋਚ॥ (੯)
(੮) ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਜਨਮੜੀਆਹ॥ (੧੦)
(੯) ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹ॥ (੧੧)
(੧੦) ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥
ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥
ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥ (੧੨)
(੧੧) ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥ (੧੩)

### (ਤੁਖਾਰੀ)

(੧) ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ॥ (੨)
(੨) ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ॥ (੩)
(੩) ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ॥ (੪)
(੪) ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥ (੬)
(੫) ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥ (੭)
(੬) ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥ (੧੦)
(੭) ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥ (੧੧)
(੮) ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥ (੧੨)
(੯) ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥ (੧੩)
(੧੦) ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥ (੧੫)

*****

# ੩. ਅੰਗ

# ਸਾਹਿਤਕ ਸੰਕੇਤ

## ਬਾਰਹਮਾਹ (ਰਾਗ ਤੁਖਾਰੀ)

(੧) 'ਬਾਰਹਮਾਹ' ਇਕ ਲੋਕ ਕਾਵਿ-ਰੂਪ ਹੈ। ਇਸ ਲਈ ਇਹ ਸਰੋਦੀ ਰਚਨਾ ਹੁੰਦੀ ਹੈ ਜਿਸ ਵਿਚ ਬੌਧਿਕਤਾ ਨਾਲੋਂ ਭਾਵਕਤਾ ਵੱਧ ਹੁੰਦੀ ਹੈ। ਗੁਰੂ ਨਾਨਕ ਸਾਹਿਬ ਦੀ ਸਾਰੀ ਰਚਨਾ ਵਿਚੋਂ ਭਾਵਕਤਾ ਦੀ ਤੀਬਰਤਾ ਇਸ ਰਚਨਾ ਵਿਚ ਉਪ-ਭਾਵਕਤਾ ਤੀਕ ਪੁੱਜਦੀ ਹੈ। ਵਿਛੋੜੇ ਦੀ ਪੀੜ ਨਾਲ ਪ੍ਰਾਪਤ ਹੁੰਦੇ ਦੁਖਾਂ ਦਾ ਬੜਾ ਹੀ ਕਰੁਣਾ-ਮਈ ਚਿੱਤਰ ਇਸ ਰਚਨਾ ਵਿਚ ਉਘੜਦਾ ਹੈ। ਪੂਰਨ ਤੌਰ 'ਤੇ ਨਿੱਜੀ ਜਜ਼ਬਿਆਂ ਤੇ ਪੀੜਾਂ ਨੂੰ ਬਿਆਨਿਆ ਹੈ। ਹਰ ਮਹੀਨੇ ਦੀ ਪ੍ਰਕਿਰਤਕ ਤਬਦੀਲੀ ਨਾਲ ਹਿਰਦੇ ਦਾ ਦਰਦ ਵੱਧਦਾ ਜਾਂਦਾ ਹੈ। ਆਮ ਪੰਜਾਬੀ ਲੋਕ-ਕਾਵਿ ਵਿਛੋੜੇ ਦੀ ਤੜਪ ਦਾ ਬਿਆਨ ਕਰਦੀ ਹੈ।

ਗੁਰੂ ਨਾਨਕ ਸਾਹਿਬ ਦੀ ਪੰਜਾਬੀ ਸਾਹਿਤ ਵਿਚ ਇਹ ਰਚਨਾ ਬਾਰਹਮਾਹ ਦੇ ਕਾਵਿ-ਰੂਪ ਦੀ ਪਹਿਲੀ ਰਚਨਾ ਹੈ। ਉਹ ਅਧਿਆਤਮਕ ਵਾਰਾਂ ਦੇ ਵੀ ਪਹਿਲੇ ਰਚਨਹਾਰ ਹਨ ਤੇ ਸ਼ਾਇਦ ਪਹਰੇ, ਅਲਾਹਣੀਆਂ, ਸੁਚੱਜੀ, ਕੁਚੱਜੀ, ਥਿਤੀ ਦੀ ਵੀ ਪੰਜਾਬੀ ਵਿਚ ਉਹਨਾਂ ਨੇ ਹੀ ਪਹਿਲਾਂ ਰਚਨਾ ਕੀਤੀ ਹੈ। ਉਹਨਾਂ ਦੀ ਅਗਵਾਈ ਲੋਕ-ਕਾਵਿ ਰੂਪ ਹੀ ਕਰਦੇ ਸਨ।

(੨) ਆਪ ਨੇ ਹੀ ਸਭ ਤੋਂ ਪਹਿਲਾਂ 'ਛੰਤ' ਤੇ 'ਬਾਰਹਮਾਹ' ਨੂੰ ਇਕੱਠਾ ਕੀਤਾ ਹੈ। ਸੁਤੰਤਰ ਛੰਤ ਕਾਵਿ-ਰੂਪ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਹੋਇਆ ਹੈ ਪਰ ਇਸ ਰਚਨਾ ਵਿਚ ਗੁਰੂ ਸਾਹਿਬ ਨੇ ਦੋਹਾਂ ਕਾਵਿ-ਰੂਪਾਂ 'ਛੰਤ' ਤੇ 'ਬਾਰਹਮਾਹ' ਨੂੰ ਮਿਲਾ ਦਿੱਤਾ ਹੈ। ਇਹ ਵੀ ਇਕ ਪ੍ਰਾਪਤੀ ਹੈ।

'ਛੰਤ' ਕਾਵਿ-ਰੂਪ ਵਿਚ ਮਿਲਾਪ ਦਾ ਚਿਤ੍ਰ ਹੁੰਦਾ ਹੈ ਤੇ 'ਬਾਰਹਮਾਹ' ਵਿਯੋਗ-ਸ਼ਿੰਗਾਰ ਦੀ ਕਵਿਤਾ ਹੁੰਦੀ ਹੈ। 'ਛੰਤ' ਵੀ ਸ਼ਿੰਗਾਰ-ਕਾਵਿ ਦਾ ਰੂਪ ਹੈ। ਬੜੀ ਸਫਲਤਾ ਨਾਲ ਇਸ ਰਚਨਾ ਵਿਚ ਦੋਵੇਂ ਕਾਵਿ-ਰੂਪ ਮਿਲਾਏ ਹਨ ਜਿੱਥੇ ਸ਼ਿੰਗਾਰ ਵੀ ਹੈ, ਵਿਯੋਗ ਵੀ ਹੈ, ਸੰਜੋਗ ਦਾ ਸੁਖ ਵੀ ਹੈ ਤੇ 'ਛੰਤ' ਕਾਵਿ-ਰੂਪ ਅਨੁਸਾਰ ਤੁਕਾਂ ਦਾ ਦੂਹਰਾ ਵੀ ਹੈ ਤੇ ਲੋਕ-ਕਾਵਿ ਰੂਪ ਦੀ ਭਾਵਕਤਾ ਤੇ ਰੋਜ਼ਾਨਾ ਜੀਵਨ ਦਾ ਵਰਨਣ ਵੀ ਹੈ।

(੩) ਤੁਖਾਰ ਦਾ ਭਾਵ ਸਰਦੀ ਹੈ (ਪੋਖਿ ਤੁਖਾਰੁ ਪੜੈ) ਤੇ ਆਤਮਾ ਤੇ ਸਰਦੀ ਦੀ ਰੁੱਤ ਦਾ ਭਾਵ ਉਹ ਸਮਾਂ ਹੈ ਜਦੋਂ ਆਤਮਾ ਪਰਮਾਤਮਾ ਨਾਲੋਂ ਵਿਛੜੀ ਹੋਈ ਹੈ। ਜਿਵੇਂ ਬਨਸਪਤੀ ਸਰਦੀ ਕਰਕੇ ਮਰੁੰਡੀ ਜਾਂਦੀ ਹੈ ਤੇ ਉਸ ਦਾ ਜੋਬਨ ਤੇ ਖੇੜਾ ਗੁਆਚ ਜਾਂਦਾ ਹੈ ਤਿਵੇਂ ਪਰਮਾਤਮਾ ਤੋਂ ਵਿਛੜ ਕੇ ਆਤਮਾ ਦਾ ਹਾਲ

ਹੁੰਦਾ ਹੈ। ਇਹ ਰਚਨਾ ਤੁਖਾਰੀ ਰਾਗ ਵਿਚ ਹੈ ਕਿਉਂਕਿ ਮਨੁੱਖੀ ਆਤਮਾ ਦੀ ਸਰਦੀ ਦੀ ਦਸ਼ਾ ਦਾ ਵਰਨਣ ਇਸ ਵਿਚ ਕੀਤਾ ਹੈ।

(੪) ਕੁਦਰਤ ਤੇ ਮਨੁੱਖੀ ਮਨ ਦੇ ਸੰਬੰਧ ਨੂੰ ਗੁਰੂ ਸਾਹਿਬ ਮੰਨਦੇ ਹਨ। ਜਿਉਂ ਜਿਉਂ ਕੁਦਰਤ ਵਿਚ ਤੇ ਬਨਸਪਤੀ ਵਿਚ ਪਰਿਵਰਤਨ ਹੁੰਦਾ ਹੈ, ਮਨੁੱਖੀ ਮਨ ਵਿਚ ਵੀ ਪਰਿਵਰਤਨ ਹੋਣਾ ਜ਼ਰੂਰੀ ਹੈ। ਪਰ ਜੋ ਆਤਮਾ ਪਰਮਾਤਮਾ ਤੋਂ ਵਿਛੜ ਗਈ ਹੈ, ਉਹ ਸਦਾ ਹੀ ਮੁਰਝਾਈ ਰਹਿੰਦੀ ਹੈ ਭਾਵੇਂ ਬਨਸਪਤੀ ਤੇ ਬਹਾਰ ਆਵੇ, ਬਸੰਤ ਆਵੇ ਜਾਂ ਪਤਝੜ ਆਵੇ। ਪਰ ਇਸ ਦੇ ਉਲਟ ਜੇ ਆਤਮਾ ਪਰਮਾਤਮਾ ਨੂੰ ਮਿਲ ਜਾਏ ਤਾਂ :

ਬੇਦਸ ਮਾਹ ਰੁਤੀ ਥਿਤੀ ਵਾਰ ਭਲੇ॥
ਘੜੀ ਮੂਰਤ ਪਲ ਸਾਚੇ, ਆਏ ਸਹਜਿ ਮਿਲੇ॥
ਪ੍ਰਭ ਮਿਲੇ ਪਿਆਰੇ, ਕਾਰਜ ਸਾਰੇ, ਕਰਤਾ ਸਭ ਬਿਧਿ ਜਾਣੈ॥
ਜਿਨਿ ਸੀਗਾਰੀ ਤਿਸਹਿ ਪਿਆਰੀ, ਮੇਲੁ ਭਇਆ ਰੰਗੁ ਮਾਣੈ॥
ਘਰਿ ਸੇਜ ਸੁਹਾਵੀ, ਜਾ ਪਿਰਿ ਰਾਵੀ, ਗੁਰਮੁਖਿ ਮਸਤਕਿ ਭਾਗੋ॥
ਨਾਨਕ ਅਹਿਨਿਸਿ ਰਾਵੈ ਪ੍ਰੀਤਮ, ਹਰਿ ਵਰੁ ਥਿਰੁ ਸੋਹਾਗੋ॥ ੧੭॥

'ਥਿਰ ਸੋਹਾਗ' ਪ੍ਰਾਪਤ ਹੋ ਸਕਦਾ ਹੈ।

ਮਨੁੱਖ ਦੀ ਉੱਚੀ ਤੋਂ ਉੱਚੀ ਅਵਸਥਾ ਦਾ ਚਿੰਨ੍ਹ-ਰੂਪ ਇਸ ਰਚਨਾ ਵਿਚ 'ਥਿਰ ਸੋਹਾਗ' ਰੱਖਿਆ ਹੈ ਜਿਵੇਂ 'ਜਪੁ' ਵਿਚ 'ਸਚਿਆਰੁ' ਤੇ 'ਆਸਾ ਦੀ ਵਾਰ' ਵਿਚ 'ਸੇਵਕ' ਰੱਖਿਆ ਹੈ। ਜੇ ਮਨੁੱਖ ਵਿਚ ਮਿਲਾਪ ਹੈ ਤਾਂ ਬਾਹਰ ਭਾਵੇਂ ਸਰਦੀ ਹੋਵੇ, ਭਾਵੇਂ ਗਰਮੀ ਹੋਵੇ, ਮਨੁੱਖ ਦੇ ਹਿਰਦੇ ਵਿਚ ਪੂਰਨ ਅਨੰਦ ਰਹਿੰਦਾ ਹੈ। ਮਨੁੱਖੀ ਮਨ ਬਾਹਰਲੇ ਹਾਲਾਤ ਤੋਂ ਨਿਪਟ ਬੇਪ੍ਰਵਾਹ ਹੋ ਸਕਦਾ ਹੈ ਤੇ ਉਸ ਦੀ ਖ਼ੁਸ਼ੀ ਬਾਹਰਲੇ ਹਾਲਾਤ ਤੋਂ ਨਿਆਰੀ ਹੋ ਸਕਦੀ ਹੈ।

(੫) ਇਹ ਰਚਨਾ ਗੁਰੂ ਨਾਨਕ ਸਾਹਿਬ ਦੇ ਰਸੇ ਹੋਏ ਤਜਰਬੇ ਦੀ ਕਿਰਤ ਹੈ। 'ਪੁਰਾਤਨ ਜਨਮ ਸਾਖੀ' ਅਨੁਸਾਰ ਇਹ ਆਪ ਦੀ ਅੰਤਿਮ ਰਚਨਾ ਕਹੀ ਜਾਂਦੀ ਹੈ। ਆਮ 'ਛੰਤ' ਵੀ ਜੀਵਨ ਦੇ ਪਿਛਲੇ ਹਿੱਸੇ ਦੀ ਰਚਨਾ ਹਨ ਜਦੋਂ ਪ੍ਰਭੂ ਮਿਲਾਪ ਨੇੜੇ ਦਿੱਸ ਰਿਹਾ ਸੀ। ਗੁਰੂ ਗ੍ਰੰਥ ਸਾਹਿਬ ਵਿਚ ਵੀ ਹਰ ਰਾਗ ਦੇ ਅਖ਼ੀਰ 'ਤੇ ਹੀ 'ਛੰਤ' ਦਰਜ ਕੀਤੇ ਹੋਏ ਮਿਲਦੇ ਹਨ। ਇਸ ਰਚਨਾ ਵਿਚ ਸਮਰਣੀ ਹੈ—ਗੁਰੂ ਸਾਹਿਬ ਆਪਣਾ ਸਾਰਾ ਪਿਛਲਾ ਜੀਵਨ ਜੋ ਆਪ ਨੇ ਬਾਰ ਵਿਚ ਗੁਜ਼ਾਰਿਆ ਸੀ, ਉਸ ਨੂੰ ਯਾਦ ਕਰਦੇ ਹਨ ਤੇ 'ਬਾਰ' ਦੀ ਕੁਦਰਤ ਦਾ ਚਿਤ੍ਰਣ ਕਰਦੇ ਹਨ ਤੇ ਉਸ ਦੇਸ਼ ਨਾਲ ਆਪਣੀ ਭਾਵਕ ਏਕਤਾ ਪ੍ਰਗਟਾਂਦੇ ਹਨ। ਇਸ ਕਵਿਤਾ ਦਾ ਵੈਰਾਗ ਵੀ ਜੀਵਨ ਦੇ ਅੰਤਲੇ ਸਮੇਂ ਦਾ ਸੂਚਕ ਹੈ ਜਦੋਂ ਜੋਤੀ ਜੋਤਿ ਸਮਾਉਣ ਦਾ ਪਰਿਵਰਤਨ ਜੀਵਨ ਵਿਚ ਵਾਪਰਨਾ ਹੈ। "ਵਾਹਿਗੁਰੂ ਵੱਲੋਂ ਸੱਦਾ ਆਉਣ ਵੇਲੇ (ਗੁਰੂ ਜੀ) ਇਉਂ ਮਹਿਸੂਸ ਕਰਦੇ ਹਨ ਜਿਵੇਂ ਪੇਕੇ ਘਰ ਰਹਿੰਦੀ ਇਸਤਰੀ

ਆਪਣੇ ਪਤੀ ਨੂੰ ਮਿਲਣ ਜਾਣ ਲਈ ਤਿਆਰ ਹੁੰਦੀ ਹੈ, ਪਹਿਲਾਂ ਬਿਰਹੋਂ ਦਾ ਭਾਵ ਜਾਗਦਾ ਹੈ ਅਤੇ ਪ੍ਰਿਆ ਬਾਝੁ ਦੁਹੇਲੀ ਮਹਿਸੂਸ ਕਰਦੀ ਹੋਈ ਪ੍ਰਿਉ ਪ੍ਰਿਉ ਕਰਦੀ ਪਤੀ ਦਾ ਰਾਹ ਤੱਕਦੀ ਹੈ। ਨਾਲ-ਨਾਲ ਉਸ ਦੇ ਮਿੱਠੇ-ਮਿੱਠੇ ਗੁਣ ਯਾਦ ਕਰਦੀ ਹੋਈ ਮੇਲ ਦੀ ਤਾਂਘ ਦਸਦੀ ਹੈ।" (ਸ਼ਬਦਾਰਥ, ੧੧੦੦)।

ਇਸ ਰਚਨਾ ਵਿਚਲੇ ਚਿਤਰਾਂ ਤੇ ਵਿਚਾਰ ਤੋਂ ਪਤਾ ਲੱਗਦਾ ਹੈ ਕਿ ਰਚਨਾ ਜੀਵਨ ਦੇ ਅੰਤਲੇ ਸਮੇਂ ਵਿਚ ਹੋਈ ਹੈ। ਰੁੱਤਾਂ ਦੀ ਤਬਦੀਲੀ ਤੇ ਇਸਤਰੀ ਮਨ ਦੇ ਭਾਵਾਂ ਦਾ ਵਰਨਣ ਬੜੀ ਹੀ ਡੂੰਘੀ ਸੂਝ ਨਾਲ ਕੀਤਾ ਹੈ ਜੋ ਜੀਵਨ ਦੇ ਪ੍ਰੌੜ ਸਮੇਂ ਵਿਚ ਹੀ ਪ੍ਰਾਪਤ ਹੋ ਸਕਦਾ ਹੈ।

ਇਸ ਰਚਨਾ ਵਿਚ ਕਿਤੇ ਕਿਸੇ ਧਰਮ ਜਾਂ ਕਰਮ ਦੀ ਕਰੜੀ ਆਲੋਚਨਾ ਨਹੀਂ ਹੈ ਜਿਵੇਂ ਆਪ ਦੇ ਪਹਿਲੇ ਸਲੋਕਾਂ ਵਿਚ ਹੈ। ਇਹ ਤੇ ਕੇਵਲ ਸ੍ਵੈ-ਪੜਤਾਲ ਦੀ ਰਚਨਾ ਹੈ। ਇਹ ਸੁਭਾਅ ਵੀ ਤਜਰਬੇ ਨਾਲ ਹੀ ਉਪਜਦਾ ਹੈ।

ਗੁਰੂ ਸਾਹਿਬ ਦੀ ਰਚਨਾ ਵਿਚੋਂ ਸ਼ੈਲੀ ਦਾ ਰਸ ਇਸ ਕਵਿਤਾ ਵਿਚ ਵੱਧ ਹੈ। ਜੋ ਮਿਲਾਪ ਤੇ ਦਰਦ ਇਸ ਰਚਨਾ ਵਿਚ ਹੈ, ਹੋਰ ਕਿਤੇ ਨਹੀਂ।

ਇਸ ਰਚਨਾ ਵਿਚ ਦਾਰਸ਼ਨਕਤਾ ਘੱਟ ਗਈ ਹੈ ਤੇ ਜਜ਼ਬਾ ਵੱਧ ਗਿਆ ਹੈ। ਇਹ ਸਾਰੀਆਂ ਗੱਲਾਂ ਜੀਵਨ ਦੇ ਅੰਤਲੇ ਹਿੱਸੇ ਦੀ ਹੀ ਸੂਚਨਾ ਦਿੰਦੀਆਂ ਹਨ।

(੬) ਪੰਜਾਬੀ ਸਾਹਿਤ ਵਿਚ ਕੁਦਰਤ ਦੇ ਦ੍ਰਿਸ਼-ਚਿਤਰ ਦੇਣ ਵਿਚ ਇਸ ਰਚਨਾ ਨਾਲ ਕੋਈ ਹੋਰ ਰਚਨਾ ਤੁਲਨਾ ਨਹੀਂ ਕਰ ਸਕਦੀ। ਇਸ ਦੇ ੧੭ ਬੰਦ ਹਨ ਤੇ ਇੰਨੇ ਹੀ ਪੂਰਨ ਚਿਤਰ ਇਸ ਰਚਨਾ ਵਿਚ ਦੇਖੇ ਜਾ ਸਕਦੇ ਹਨ। ਕੁਦਰਤ ਚਿਤ੍ਰਨ ਦੀ ਇਹ ਪੰਜਾਬੀ ਸਾਹਿਤ 'ਚੋਂ ਸਭ ਤੋਂ ਵੱਧ ਮਹਾਨ ਰਚਨਾ ਹੈ।

ਪ੍ਰਿਅ ਬਾਝੁ ਦੁਹੇਲੀ, ਕੋਇ ਨ ਬੇਲੀ, ਗੁਰਮੁਖਿ ਅੰਮ੍ਰਿਤ ਪੀਵਾਂ॥ (ਪਉੜੀ ੧)
ਬਾਬੀਹਾ ਪ੍ਰਿਉ ਬੋਲੇ, ਕੋਕਿਲ ਬਾਣੀਆ॥
ਸਾ ਧਨ ਸਭਿ ਰਸ ਚੋਲੈ, ਅੰਕਿ ਸਮਾਣੀਆ॥ (ਪਉੜੀ ੨)
ਨਾ ਕੋਈ ਮੇਰਾ, ਹਉ ਕਿਸੁ ਕੇਰਾ, ਹਰਿ ਬਿਨੁ ਰਹਣੁ ਨ ਜਾਏ॥ (ਪਉੜੀ ੩)
ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ॥....
ਊਨਵਿ ਘਨ ਛਾਏ, ਬਰਸੁ ਸੁਭਾਏ, ਮਨਿ ਤਨਿ ਪ੍ਰੇਮੁ ਸੁਖਾਵੈ॥ (ਪਉੜੀ ੪)
ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥
ਬਨ ਫੂਲੇ ਮੰਝ ਬਾਰਿ, ਮੈ ਪਿਰੁ ਘਰਿ ਬਾਹੁੜੈ॥
ਪਿਰੁ ਘਰਿ ਨਹੀ ਆਵੈ, ਧਨ ਕਿਉ ਸੁਖੁ ਪਾਵੈ, ਬਿਰਹਿ ਬਿਰੋਧ ਤਨੁ ਛੀਜੈ॥
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥ (ਪਉੜੀ ੫)
ਵੈਸਾਖ ਭਲਾ ਸਾਖਾ ਵੇਸ ਕਰੇ॥ (ਪਉੜੀ ੬)
ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ॥

ਥਲ ਤਾਪਹਿ ਸਰ ਭਾਰ, ਸਾ ਧਨ ਬਿਨਉ ਕਰੈ॥ (ਪਉੜੀ ੭)
ਆਸਾੜੁ ਭਲਾ ਸੂਰਜੁ ਗਗਨਿ ਤਪੈ॥ (ਪਉੜੀ ੮)
ਸਾਵਣਿ ਸਰਸ ਮਨਾ, ਘਣ ਵਰਸਹਿ, ਰੁਤਿ ਆਏ॥
ਮੈ ਮਨਿ ਤਨਿ ਸਹੁ ਭਾਵੈ, ਪਿਰ ਪਰਦੇਸਿ ਸਿਧਾਏ॥
ਪਿਰੁ ਘਰਿ ਨਹੀ ਆਵੈ, ਮਰੀਐ ਹਾਵੈ, ਦਾਮਨਿ ਚਮਕਿ ਡਰਾਏ॥
ਸੇਜ ਇਕੇਲੀ ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ, ਕਾਪੜੁ ਤਨਿ ਨ ਸੁਖਾਵਏ॥
ਨਾਨਕ ਸਾ ਸੋਹਾਗਣਿ ਕੰਤੀ, ਪਿਰ ਕੈ ਅੰਕਿ ਸਮਾਵਏ॥ (ਪਉੜੀ ੯)
ਬਰਸੈ ਨਿਸਿ ਕਾਲੀ, ਕਿਉ ਸੁਖੁ ਬਾਲੀ, ਦਾਦਰ ਮੋਰ ਲਵੰਤੇ॥
ਪ੍ਰਿਉ ਪ੍ਰਿਉ ਚਵੈ, ਬਬੀਹਾ ਬੋਲੇ, ਭੁਇਅੰਗਮ ਫਿਰਹਿ ਡਸੰਤੇ॥ (ਪਉੜੀ ੧੦)

ਇਸ ਰਚਨਾ ਦੀ ਮਹਾਨਤਾ ਕੁਦਰਤ ਦੇ ਚਿਤਰਾਂ 'ਤੇ ਹੈ। ਇਨ੍ਹਾਂ ਚਿਤਰਾਂ ਵਿਚ ਰੂਪ, ਰੰਗ, ਰਸ, ਗੰਧ ਆਦਿ ਦੀ ਪੂਰੀ ਵਰਤੋਂ ਕੀਤੀ ਹੈ; ਬਦਲਦੀਆਂ ਰੁੱਤਾਂ ਦਾ ਵਾਯੂ-ਮੰਡਲ ਉਤਪੰਨ ਕੀਤਾ ਹੈ ਤੇ ਮਨੁੱਖੀ ਹਾਵ-ਭਾਵ ਨੂੰ ਰੁੱਤ ਅਨੁਕੂਲ ਚਿਤ੍ਰਿਆ ਹੈ।

(੭) ਇਸ ਰਚਨਾ ਵਿਚ ਹੀ ਗੁਰੂ ਨਾਨਕ ਸਾਹਿਬ ਦਾ ਪੂਰਾ ਪ੍ਰੇਮ-ਸਿਧਾਂਤ ਉਜਾਗਰ ਹੁੰਦਾ ਹੈ। ਪ੍ਰੇਮ ਮਨੁੱਖੀ ਆਤਮਾ ਦੀ ਬੁਨਿਆਦੀ ਸੁਭਾਵਕ ਬ੍ਰਿਤੀ ਹੈ। ਪਰਮਾਤਮਾ ਮਨੁੱਖ ਦੇ ਪ੍ਰੇਮ ਨਾਲੋਂ ਵੱਡਾ ਨਹੀਂ ਹੋ ਜਾਂਦਾ ਪਰ ਇਸ ਦੁਆਰਾ ਮਨੁੱਖ ਨੂੰ ਆਪ ਸ਼ਾਂਤੀ ਤੇ ਸੁਖ ਪ੍ਰਾਪਤ ਹੁੰਦੇ ਹਨ। ਕੁਦਰਤ ਦੀ ਤਬਦੀਲੀ ਪ੍ਰੇਮ-ਜਜ਼ਬੇ ਵਿਚ ਉਕਸਾਹਟ ਪੈਦਾ ਕਰਦੀ ਹੈ। ਪ੍ਰਭੂ-ਪ੍ਰੇਮ ਲਈ ਸਾਨੂੰ ਪਵਿੱਤਰ ਹਿਰਦੇ ਦੀ ਲੋੜ ਹੈ। ਹਉਮੈ ਜਾਂ ਆਪੇ ਦਾ ਤਿਆਗ ਹੀ ਮਨੁੱਖ ਨੂੰ ਪ੍ਰਭੂ-ਪ੍ਰੇਮ ਵਿਚ ਨਿਪੁੰਨ ਕਰਦਾ ਹੈ। ਪ੍ਰੇਮ ਇਕ ਸਰਬ ਵਿਆਪੀ ਸਮੂਹੀ ਜਜ਼ਬਾ ਹੈ ਜੋ ਮਨੁੱਖ ਵਿਚ ਅਥਾਹ ਸ਼ਕਤੀ ਦੀ ਸਿੰਚਨਾ ਕਰਦਾ ਹੈ। ਪ੍ਰੇਮ ਬਿਨਾਂ ਮਨੁੱਖ ਕਿਸੇ ਕੰਮ ਦਾ ਨਹੀਂ ਤੇ ਪ੍ਰੇਮ ਨਾਲ ਸਾਰੇ ਸੁਖ ਹਨ।

ਪ੍ਰਿਅ ਬਾਝੁ ਦੁਹੇਲੀ, ਕੋਇ ਨ ਬੇਲੀ,
ਗੁਰਮੁਖਿ ਅੰਮ੍ਰਿਤੁ ਪੀਵਾਂ॥ (ਪਉੜੀ ੧)
ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ,
ਸਾ ਸੋਹਾਗਣਿ ਨਾਰੇ॥ (ਪਉੜੀ ੨)
ਕਿਉ ਘੜੀ ਬਿਸਾਰੀ, ਹਉ ਬਲਿਹਾਰੀ,
ਹਉ ਜੀਵਾ ਗੁਣ ਗਾਏ॥ (ਪਉੜੀ ੩)
ਹਰਿ ਮੰਦਰਿ ਆਵੈ, ਜਾ ਪ੍ਰਭ ਭਾਵੈ,
ਧਨ ਊਭੀ ਗੁਣ ਸਾਰੀ॥ (ਪਉੜੀ ੪)

ਨਾਨਕ ਚੇਤਿ ਸਹਜਿ ਸੁਖੁ ਪਾਵੈ,
ਜੇ ਹਰਿ ਵਰੁ ਘਰਿ ਧਨ ਪਾਏ॥ (ਪਉੜੀ ੫)
ਘਰਿ ਆਉ ਪਿਆਰੇ, ਦੁਤਰ ਤਾਰੇ,
ਤੁਧੁ ਬਿਨੁ ਅਢੁ ਨ ਮੋਲੋ॥ (ਪਉੜੀ ੬)
ਨਾਨਕ ਜੇਠਿ ਜਾਣੈ ਤਿਸੁ ਜੈਸੀ,
ਕਰਮਿ ਮਿਲੈ ਗੁਣ ਗਹਿਲੀ॥ (ਪਉੜੀ ੭)

(ੲ) ਇਸ ਕਵਿਤਾ ਵਿਚ ਮਿਠਾਸ ਹੈ ਜੋ ਕਿ ਸ਼ਬਦਾਵਲੀ ਦੀ ਚੋਣ, ਦੇਸ਼-ਪਿਆਰ ਦੇ ਜਜ਼ਬਿਆਂ, ਜੀਵਨ ਨੇੜੇ ਦੇ ਚਿੱਤਰਾਂ, ਕੁਦਰਤ ਦੇ ਮਿੱਠੇ ਪ੍ਰਭਾਵਾਂ ਦੇ ਬਿਆਨ, ਇਸਤਰੀ ਦੇ ਕੋਮਲ ਜਜ਼ਬਿਆਂ ਦੇ ਬਿਆਨ ਤੇ ਭਵਰਿਆਂ, ਕੋਕਿਲਾਂ ਦੀ ਧੁਨੀ ਦੇ ਕੋਮਲ ਮਿਠੇ ਬਿਆਨ ਨਾਲ ਉਤਪੰਨ ਹੋਈ ਹੈ। ਸਾਰੀ ਕਵਿਤਾ ਵਿਚ ਪ੍ਰਭੂ ਅੱਗੇ ਮਿਲਾਪ ਲਈ ਤਰਲਾ ਹੈ ਜਿਵੇਂ ਲੋਕ-ਗੀਤਾਂ ਵਿਚ ਪ੍ਰੇਮੀ ਨੂੰ ਤਰਲਾ ਕੀਤਾ ਹੁੰਦਾ ਹੈ। ਤਾਲ, ਰਾਗ, ਛੰਦ ਤੇ ਤੁਕਾਂਤ ਨੇ ਵੀ ਮਿਠਾਸ ਦਾ ਪ੍ਰਭਾਵ ਉਤਪੰਨ ਕਰਨ ਵਿਚ ਸਹਾਇਤਾ ਕੀਤੀ ਹੈ। ਰਚਨਾ ਦੇ ਬਹੁਤੇ ਅਲੰਕਾਰ ਪਰੰਪਰਾਈ ਹਨ ਪਰ ਫਿਰ ਵੀ ਸਵੈ-ਪਰਖੇ ਹਨ; ਉਹਨਾਂ ਵਿਚ ਆਪਣੇ ਜੀਵਨ-ਤਜਰਬੇ ਦਾ ਬਲ ਹੈ ਇਸ ਲਈ ਉਨ੍ਹਾਂ ਵਿਚ ਮੌਲਿਕਤਾ ਦਾ ਬਲ ਵੀ ਹੈ। ਕਵਿਤਾ ਵਿਚਲੇ 'ਸਥਾਨਕ ਰੰਗ' ਨੇ ਕਵਿਤਾ ਦੀ ਮਿਠਾਸ ਵਿਚ ਵਾਧਾ ਕੀਤਾ ਹੈ।

(ਟ) ਇਹ ਰਚਨਾ ਗੁਰੂ ਨਾਨਕ ਦੇਵ ਜੀ ਦੀ ਆਤਮ-ਕਥਾ ਹੈ ਤੇ ਇਹ ਹਰ ਭਗਤ ਦੀ ਆਤਮਕ ਰੋਮਾਂਸ ਦੀ ਕਹਾਣੀ ਕਹੀ ਜਾ ਸਕਦੀ ਹੈ।

ਗੁਰੂ ਸਾਹਿਬ ਆਪਣੇ ਆਪ ਨੂੰ ਪਤਨੀ ਦੇ ਰੂਪ ਵਿਚ ਪ੍ਰਗਟ ਕਰਦੇ ਹਨ ਤੇ ਭਗਤੀ ਦੇ ਭਾਵਾਂ ਨੂੰ ਇਸਤਰੀ ਲਿੰਗ ਵਿਚ ਚਿਤਰਦੇ ਹਨ। ਇਹ ਹੀ ਭਾਰਤੀ ਪ੍ਰੰਪਰਾ ਹੈ। ਇੱਥੇ ਇਸਤਰੀ ਪਤੀ ਲਈ ਤੜਫਦੀ ਹੈ। ਪੱਛਮੀ ਪਿਆਰ-ਕਾਵਿ ਦੀ ਪਰੰਪਰਾ ਇਸ ਦੇ ਉਲਟ ਹੈ। ਉੱਥੇ ਪ੍ਰੇਮੀ ਪ੍ਰੇਮਿਕਾ ਲਈ ਤੜਫਦਾ ਹੈ। ਭਾਰਤੀ ਭਗਤੀ ਧਾਰਾ ਅਨੁਸਾਰ 'ਠਾਕਰੁ' ਇਕੋ ਹੈ ਤੇ ਜੀਵ ਉਸ ਦੀਆਂ ਇਸਤਰੀਆਂ ਹਨ। ਇਸ ਕਵਿਤਾ ਦੀ ਸੱਦ ਹੈ :

'ਆਉ ਪਿਰਾ, ਸਾ ਧਨ ਝੂਰਿ ਮੁਈ॥'
'ਨਾਨਕ ਮਿਲਹੁ, ਕਪਟ ਦਰ ਖੋਲਹੁ, ਏਕ ਘੜੀ ਖਟੁ ਮਾਸਾ॥'

ਇਹ ਰਚਨਾ ਸਿੱਧੇ ਤੌਰ 'ਤੇ ਸਿੱਖਿਆਤਮਕ ਨਹੀਂ ਹੈ ਜਿਵੇਂ ਬਾਰਹਮਾਹ (ਮਾਝ) ਹੈ। ਭਾਵੇਂ ਮੁੱਖ ਤੱਤ ਇਸ ਵਿਚ ਵੀ ਉਹੋ ਹੀ ਹਨ ਜੋ ਗੁਰੂ ਅਰਜਨ ਸਾਹਿਬ ਨੇ ਦਿੱਤੇ ਹਨ। 'ਕਿਰਤ ਕਰੰਮ, ਪੁਰਬਿ ਕਮਾਇਆ' ਕਰਕੇ ਆਤਮਾ ਕੇਂਦਰ ਤੋਂ ਵਿਛੜ ਜਾਂਦੀ ਹੈ ਤੇ ਦੁਖੀ ਹੁੰਦੀ ਹੈ—ਰੱਜ ਕੇ ਦੁਖੀ—ਤੇ ਫਿਰ ਗੁਰੂ ਦੀ ਕ੍ਰਿਪਾ ਨਾਲ ਹਉਮੈ ਤੋਂ ਸੁਤੰਤਰ ਹੋ ਕੇ ਪ੍ਰਭੂ ਮਿਲਾਪ ਨੂੰ ਪ੍ਰਾਪਤ ਹੁੰਦੀ ਹੈ ਤੇ ਸਦੀਵੀ ਸੁਖ ਦੀ ਭਾਗੀ ਬਣਦੀ ਹੈ; 'ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ'—ਨੂੰ

ਪ੍ਰਾਪਤ ਹੁੰਦੀ ਹੈ।

(੧੦) ਗੁਰੂ ਅਰਜਨ ਸਾਹਿਬ ਨੇ ਬਾਰਹਮਾਹ (ਮਾਝ) ਦੀ ਰਚਨਾ ਲਈ ਪ੍ਰੇਰਨਾ ਗੁਰੂ ਨਾਨਕ ਸਾਹਿਬ ਤੋਂ ਲਈ ਹੈ। ਪਰ ਇਹਨਾਂ ਦੋਹਾਂ ਕਵਿਤਾਵਾਂ ਦਾ ਸੰਬੰਧ ਇਹ ਹੈ ਕਿ ਇਹ ਇਕ ਦੂਜੇ ਨੂੰ ਸੰਪੂਰਨਤਾ ਪ੍ਰਦਾਨ ਕਰਦੀਆਂ ਹਨ। ਗੁਰੂ ਨਾਨਕ ਸਾਹਿਬ ਨੇ ਕੁਦਰਤ ਚਿਤ੍ਰਣ 'ਤੇ ਬਲ ਦਿੱਤਾ ਹੈ, ਗੁਰੂ ਅਰਜਨ ਸਾਹਿਬ ਨੇ ਇਹ ਨਹੀਂ ਕੀਤਾ ਸਗੋਂ ਕਵਿਤਾ ਦੇ ਸਿੱਖਿਆਤਮਕਤਾ ਦੇ ਪੱਖ 'ਤੇ ਬਲ ਦਿੱਤਾ ਹੈ। ਗੁਰੂ ਨਾਨਕ ਸਾਹਿਬ ਜਜ਼ਬੇ ਦੇ ਵਹਿਣ ਵਿਚ ਹਨ, ਗੁਰੂ ਅਰਜਨ ਸਾਹਿਬ ਸਹਿਜ ਵਿਚ ਵਿਚਰਦੇ ਹਨ। ਗੁਰੂ ਨਾਨਕ ਸਾਹਿਬ ਦੀ ਰਚਨਾ ਵਿਚ ਲੋਕ-ਨਿਕਟਤਾ ਹੈ, ਗੁਰੂ ਅਰਜਨ ਸਾਹਿਬ ਵਿਚ ਵਿਦਵਤਾ ਤੇ ਦਰਸ਼ਨ ਦਾ ਜ਼ੋਰ ਹੈ।

ਦੋਵੇਂ ਬਾਰਹਮਾਹ ਸਰੋਦੀ ਕਵਿਤਾਵਾਂ ਹਨ ਪਰ ਗੁਰੂ ਸਾਹਿਬ ਦੀ ਪੀੜਾ ਵਿਚ ਨਿੱਜਤਵ ਤੇ ਨਿੱਜੀ ਪੀੜ ਵੱਧ ਹੈ, ਕੋਮਲਤਾ ਤੇ ਚਿਤ੍ਰਾਵਲੀ ਵੀ ਵੱਧ ਹਨ। ਗੁਰੂ ਅਰਜਨ ਸਾਹਿਬ ਵਿਚ ਨਿੱਜੀ ਪੀੜ ਦਾ ਅਨੁਭਵ ਤਾਂ ਹੈ ਪਰ ਬਹੁਤੇ ਕਰਕੇ ਸਹਿਜ ਵਿਚ ਵਿਚਰ ਰਹੇ ਹਨ, ਜਿੱਥੇ ਗੁਰੂ ਨਾਨਕ ਸਾਹਿਬ ਲਈ ਵਿਛੋੜਾ ਅਸਹਿ ਹੋਇਆ ਪਿਆ ਹੈ। ਇਸੇ ਲਈ ਬਾਰਹਮਾਹ ਮਾਝ ਵਧੇਰੇ ਧਾਰਮਿਕ ਤੇ ਸਿੱਖਿਆਤਮਕ ਰਚਨਾ ਦਾ ਪ੍ਰਭਾਵ ਪਾਉਂਦਾ ਹੈ, ਉਹ ਮਿਲਾਪ ਦੇ ਸਾਧਨਾਂ—ਮਾਇਆ ਤੋਂ ਬਚਣਾ, ਕਾਮਾਦਿਕ ਤੋਂ ਛੁਟਕਾਰਾ ਪਾਉਣਾ ਤੇ ਸਿਮਰਨ ਵਿਚ ਲੱਗਣਾ—ਦਾ ਉਪਦੇਸ਼ ਦਿੰਦਾ ਹੈ ਜਦੋਂ ਕਿ ਤੁਖਾਰੀ ਬਾਰਹਮਾਹ ਕੁਦਰਤ ਦੀ ਰੰਗੀਨੀ 'ਤੇ ਜ਼ੋਰ ਵੱਧ ਦਿੰਦਾ ਹੈ 'ਤੇ ਮਨੁੱਖੀ ਹਿਰਦੇ ਦੀ ਬਿਹਬਲਤਾ ਨੂੰ ਹਉਕਿਆਂ ਰਾਹੀਂ ਦਰਸਾਉਂਦਾ ਹੈ ਭਾਵੇਂ ਇਹ ਸਾਰੇ ਮਿਲਾਪ ਦੇ ਸਾਧਨ ਉਸ ਵਿਚ ਵੀ ਦਰਸਾਏ ਗਏ ਹਨ। ਬਾਰਹਮਾਹ ਤੁਖਾਰੀ ਤਾਂ ਵਧੇਰੇ ਸ਼ਿੰਗਾਰ ਦੀ ਕਵਿਤਾ ਹੈ ਪਰ ਬਾਰਹਮਾਹ ਮਾਝ ਵਿਚ ਵੀ ਸ਼ਿੰਗਾਰ 'ਤੇ ਇੰਨਾ ਬਲ ਨਹੀਂ ਹੈ ਜਿੰਨਾ ਸਿਮਰਨ 'ਤੇ ਹੈ। ਬਾਰਹਮਾਹ ਮਾਝ ਵਿਚ ਵੀ ਕਰਮ ਦੀ ਮਹਾਨਤਾ ਵੱਧ ਦਰਸਾਈ ਹੈ ਕਿ ਕਰਮਾਂ ਨਾਲ ਹੀ ਮਨੁੱਖ ਦਾ ਛੁਟਕਾਰਾ ਹੈ ਪਰ ਤੁਖਾਰੀ ਵਿਚ ਪ੍ਰਭੂ ਕ੍ਰਿਪਾ 'ਤੇ ਜ਼ੋਰ ਵੱਧ ਹੈ। ਮਾਝ ਵਿਚ ਇਕ ਸ਼ਹਿਰੀ ਪ੍ਰਭਾਵ ਹੈ ਪਰ ਤੁਖਾਰੀ ਛੰਤ ਵਿਚ ਵਧੇਰੇ ਗ੍ਰਾਮੀਣ ਤੇ ਖੁੱਲ੍ਹੀ ਕੁਦਰਤ ਦਾ ਪ੍ਰਭਾਵ ਹੈ। ਤੁਖਾਰੀ ਦੀ ਬੋਲੀ ਵੀ ਇਕ ਅਤਿ ਸਿਆਣੇ, ਸੁਲਝੇ ਹੋਏ ਸਾਊ ਪੇਂਡੂ ਬਜ਼ੁਰਗ ਦੀ ਬੋਲੀ ਜਾਪਦੀ ਹੈ ਪਰ ਮਾਝ ਵਿਚ ਛੰਦ, ਬੋਲੀ ਤੇ ਵਾਯੂ-ਮੰਡਲ ਇਕ ਵਿਦਵਤਾ ਵਾਲੇ ਸਾਊ ਸ਼ਹਿਰੀ ਦੇ ਹਨ। ਤੁਖਾਰੀ ਬਾਰਹਮਾਹ ਵਿਛੋੜੇ ਦੇ ਕਾਰਨਾਂ ਦਾ ਵਿਸ਼ਲੇਸ਼ਣ ਨਹੀਂ ਕਰਦਾ ਜਿੰਨਾ ਮਾਝ ਦੇ ਬਾਰਹਮਾਹ ਵਿਚ ਕੀਤਾ ਹੈ।

ਬਾਰਹਮਾਹ ਤੁਖਾਰੀ ਦੀ ਬੋਲੀ ਕਠਿਨ ਹੈ ਕਿਉਂਕਿ ਉਹ ਸੰਕੋਚਵੀਂ ਸੂਤ੍ਰ ਸ਼ੈਲੀ ਵਿਚ ਲਿਖਿਆ ਹੋਇਆ ਹੈ, ਪਰ ਮਾਝ ਵਿਚ ਬੋਲੀ ਤੇ ਸ਼ੈਲੀ ਵਿਸਥਾਰਕ ਤੇ ਸਰਲ ਹੈ ਜਿਵੇਂ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਸਾਹਿਬ ਦੀ ਸ਼ੈਲੀ ਵਿਦਮਾਨ ਹੈ।

ਦੋਹਾਂ ਕਵਿਤਾਵਾਂ ਵਿਚ ਮੰਜ਼ਲ ਇਕੋ ਹੈ। ਬਾਰਹਮਾਹ ਤੁਖਾਰੀ ਦੀ ਮੰਜ਼ਲ ਦੱਸੀ ਹੈ :—

ਬੇਦਸ ਮਾਹ ਰੁਤੀ ਥਿਤੀ ਵਾਰ ਭਲੇ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ॥
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ॥
ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ॥
ਨਾਨਕ ਅਹਿਨਿਸਿ ਰਾਵੈ ਪ੍ਰੀਤਮ ਹਰਿ ਵਰੁ ਥਿਰੁ ਸੋਹਾਗੋ॥

ਅਤੇ ਬਾਰਹਮਾਹ ਮਾਝ ਦੀ ਮੰਜ਼ਲ ਹੈ :—

ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥
ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥
ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥
ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥
ਪਾਰਬ੍ਰਹਮ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥
ਮਾਹ ਦਿਵਸ ਮੂਰਤ ਭਲੇ ਜਿਨ ਕਉ ਨਦਰਿ ਕਰੇ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥

*****